# ਲਾਵਾਂ

## (ਅਧਿਆਤਮਿਕ ਮੰਡਲ ਦੇ ਚਾਰ ਪੜਾਅ)

'ਪੰਥ ਰਤਨ'
ਗਿਆਨੀ ਸੰਤ ਸਿੰਘ ਮਸਕੀਨ



ਸੰਪਾਦਕ
ਹਰਜੀਤ ਸਿੰਘ

ੴ ਸਤਿਗੁਰ ਪ੍ਰਸਾਦਿ

# ਲਾਵਾਂ

## (ਅਧਿਆਤਮਿਕ ਮੰਡਲ ਦੇ ਚਾਰ ਪੜਾਅ)

"ਪੰਥ ਰਤਨ"
ਗਿਆਨੀ ਸੰਤ ਸਿੰਘ ਜੀ ਮਸਕੀਨ

ਸੰਪਾਦਕ
ਹਰਜੀਤ ਸਿੰਘ

ਪ੍ਰਕਾਸ਼ਕ
ਗੁਰ ਜੋਤੀ ਐਂਟਰਪ੍ਰਾਇਜ਼ਜ਼, ਅਲਵਰ (ਰਾਜਸਥਾਨ)

Lavan (Four Stages of Spiritual Sphere)
By
'Panth Rattan' Giani Sant Singh Ji Maskin





ਪਹਿਲੀ ਵਾਰ : 2009
ਦੂਜੀ ਵਾਰ : 2010
ਤੀਜੀ ਵਾਰ : 2011

ਭੇਟਾ : 80/- ਰੁਪਏ

ਪ੍ਰਕਾਸ਼ਕ

ਗੁਰ ਜੋਤੀ ਐਂਟਰਪ੍ਰਾਇਜ਼ਜ਼
ਰੋਡ ਨੰਬਰ ੨ ਅਲਵਰ, ਰਾਜਸਥਾਨ
Mobile Ph : 9829215353
e-mail: gurjyoti@Sancharnet.in
bsingh8963@rediffmail.com

ਛਾਪਕ
ਸ਼ਿਲਾਲੇਖ ਐਸੋਸਇਟ, ਦਿੱਲੀ-੧੧੦੦੩੨

ਤਤਕਰਾ

# ਦੋ ਸ਼ਬਦ

ਇਹ ਪੁਸਤਕ ਲਿਖਣ ਤੋਂ ਪਹਿਲਾਂ ੨੪.੨.੦੯ ਨੂੰ ਗੁਰੂ ਮਹਾਰਾਜ ਜੀ ਦੇ ਅੱਗੇ ਅਰਦਾਸ ਕੀਤੀ ਤਾਂ ਹੁਕਮਨਾਮਾ ਆਇਆ:-

ਸੂਹੀ ਮਹਲਾ ੪ ॥

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧॥ ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥ ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧॥ ਰਹਾਉ ॥ ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥ ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨॥ ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥ ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ ਇਕਿ ਮਨਮੁਖਿ ਕਰਹਿ ਸਿ ਰੋਵੈ ॥੩॥ ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥ ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ ਸਰਣਾਗਤਿ ਪਇਆ ਅਜਾਣੁ ॥੪॥੪॥੧੫॥੨੪॥**

(ਅੰਗ ੭੩੬)

ਸਤਿਕਾਰ ਯੋਗ ਗਿਆਨੀ ਸੰਤ ਸਿੰਘ ਜੀ 'ਮਸਕੀਨ' ਜੀ ਨੇ ੧੧-੦੨-੨੦੦੫ ਤੋਂ ੧੬-੦੨-੨੦੦੫ ਤਕ ਮਹਾਨ ਗੁਰਮਤਿ ਸਮਾਗਮ, ਧਰਮਸ਼ਾਲਾ ਪੰਜਾਬੀ ਬਿਰਾਦਰੀ, ਸੰਤ ਨਗਰ, ਕਾਨਪੁਰ, ਯੂ.ਪੀ ਵਿਖੇ ਲਾਵਾਂ ਦੀ ਬਾਣੀ (ਅਧਿਆਤਮਿਕ ਮੰਡਲ ਦੇ ਚਾਰ ਪੜਾਅ) ਤੇ ੬ ਦਿਨ ਲਗਾਤਾਰ ਕਥਾ ਕੀਤੀ। ਇਸ ਬਾਣੀ ਤੇ ਕਥਾ ਕੀਤੀ ਜਾਏ ਇਹ ਓਥੋਂ ਦੀ ਸੰਗਤ ਦੀ ਮੰਗ ਸੀ। ਕਿਸੇ ਬਾਣੀ ਦੀ ਲੜੀਵਾਰ ਕਥਾ ਦੀ ਇਹ ਉਹਨਾਂ ਦੇ ਜੀਵਨ ਦੀ ਆਖ਼ਰੀ ਲੜੀ ਸੀ।

ਗਿਆਨੀ ਪਰਮਜੀਤ ਸਿੰਘ ਜੀ ਕਥਾ ਵਾਚਕ (ਜੋ ਉਸ ਸਮੇਂ ਗੁਰਦਵਾਰਾ ਸ੍ਰੀ ਗੁਰੂ ਸਿੰਘ ਸਭਾ, ੧੧ ਬਲਾਕ, ਗੋਬਿੰਦ ਨਗਰ, ਕਾਨਪੁਰ ਵਿਖੇ ਗ੍ਰੰਥੀ ਦੀ ਸੇਵਾ ਨਿਭਾ ਰਹੇ ਸਨ) ਉਹਨਾਂ ਦੇ ਦੱਸੇ ਮੁਤਾਬਿਕ ਉਸ ਗੁਰਦੁਆਰੇ ੧੫-੦੨-੨੦੦੫ ਨੂੰ ੯ ਤੋਂ ੧੦ ਰਾਤ ਦਾ ਦੀਵਾਨ ਸੀ ਅਤੇ ਲੰਗਰ ਦੀ ਸੇਵਾ ਸ. ਤੇਜਪਾਲ ਸਿੰਘ ਹੁਰਾਂ ਦੇ ਗ੍ਰਹਿ ਵਿਖੇ ਸੀ। ਉਸ ਗੁਰਦੁਆਰੇ ਜਿਸ ਸ਼ਬਦ ਤੇ ਕਥਾ ਹੋਈ ਉਹ ਸੀ:-

ਸੁਪਨੇ ਸੇਤੀ ਚਿਤੁ ਮੂਰਖਿ ਲਾਇਆ ॥

(ਅੰਗ ੭੦੭)

The fool attaches his consciousness to the dream.

੧੬-੦੨-੨੦੦੫ ਨੂੰ ਲਾਵਾਂ ਵਾਲੀ ਬਾਣੀ ਦੀ ਕਥਾ ਸੰਪੂਰਨ ਕਰਕੇ ਸ਼ਾਮ ਨੂੰ ਸ਼ਤਾਬਦੀ ਦੇ ਰਾਹੀਂ ਆਪ ਇਟਾਵਾ ਪਹੁੰਚੇ ਅਤੇ ਅੱਗੇ ਜੋ ਭਾਣਾ ਵਰਤਿਆ ਆਪ ਜਾਣਦੇ ਹੀ ਹੋਵੋਗੇ। ਓਥੇ ਜਿਸ ਸ਼ਬਦ ਤੇ ਆਖ਼ਰੀ ਕਥਾ ਕੀਤੀ ਉਹ ਸੀ:-

**ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥**

(ਅੰਗ ੩੩੫)

When the two meet together the business is conducted,
and the link with Lords Name is established

ਸਿੱਖ ਜਗਤ ਨੇ ਜਦ ਆਪਣੇ ਤੌਰ ਤੇ ਅਨੰਦ ਕਾਰਜ ਦੀ ਰਸਮ ਆਰੰਭ ਕੀਤੀ, ਗੁਰਬਾਣੀ ਦਾ ਸਹਾਰਾ ਲੈਣਾ ਸੀ। ਇਸੇ ਹੀ ਚਉਪਦੇ ਦੇ ਆਧਾਰ ਤੇ ਚਾਰ ਲਾਵਾਂ ਰਾਹੀਂ ਅਨੰਦ ਕਾਰਜ ਦੀ ਸੰਪੂਰਨਤਾ ਦੀ ਰਸਮ ਸਿੱਖ ਪੰਥ ਵਿਚ ਚਲੀ। ਪਰ ਸਰੀਰ ਦਾ ਸਰੀਰ ਨਾਲ ਮਿਲਣ ਇਹ ਬਾਹਰ ਦਾ ਅਨੰਦ ਕਾਰਜ ਹੈ, ਅਧਿਆਤਮਿਕ ਮੰਡਲ ਵਿਚ ਆਤਮਾ ਦਾ ਪਰਮਾਤਮਾ ਨਾਲ ਮਿਲਣ ਇਹ ਅੰਦਰੂਨੀ ਅਨੰਦ ਕਾਰਜ ਹੈ, ਜੋ ਸਾਧਨਾ ਕਰ ਕਰ ਕੇ ਅਧਿਆਤਮਿਕ ਮੰਡਲ ਦੇ ਚਾਰ ਪੜਾਵਾਂ ਵਿਚੋਂ ਨਿਕਲ ਕੇ ਹੀ ਸੰਪੂਰਨ ਹੁੰਦਾ ਹੈ।

ਜਿਹੜੇ ਪਾਠਕ ਅਭਿਆਸੀ ਹਨ, ਜਾਂ ਕਹਿ ਲਉ ਸਾਧਨਾ ਕਰਦੇ ਨੇ ਇਹ ਪੁਸਤਕ ਖ਼ਾਸ ਕਰਕੇ ਉਨ੍ਹਾਂ ਲਈ ਬੜੀ ਹੀ ਉਪਯੋਗੀ ਹੈ। ਅਧਿਆਤਮਿਕ ਮੰਡਲ ਦੇ ਪਹਿਲੇ ਪੜਾਅ ( ਭਾਵ ਪਹਿਲੀ ਲਾਵ) ਵਿਚ ਪ੍ਰਥਮ ਸਤਿਸੰਗ ਵਿਚ ਆ ਆ ਕੇ, ਕਥਾ ਕੀਰਤਨ ਸੁਣ ਸੁਣ ਕੇ, ਸਾਧਕ ਕਰਮਾਂ ਵਿਚ ਪ੍ਰਵਿਰਤ ਹੋ ਜਾਂਦਾ ਹੈ, ਭਾਵ ਧਾਰਮਿਕ ਕਰਮ ਕਰਨ ਲਗ ਪੈਂਦਾ ਹੈ। ਰਸਨਾ ਨਾਲ ਜਪਣ ਲਗ ਪੈਂਦਾ ਹੈ, ਇਹ ਵਾਚਕ ਕਰਮ ਹੈ, ਹੱਥਾਂ ਨਾਲ ਸੇਵਾ ਕਰਨ ਲਗ ਪੈਂਦਾ ਹੈ, ਇਹ ਸਰੀਰਕ ਕਰਮ ਹੈ। ਪਰ ਵਾਚਕ ਕਰਮ ਤੇ ਸਰੀਰਕ ਕਰਮ ਚਲ ਰਿਹਾ ਹੈ, ਅਜੇ ਮਾਨਸਿਕ ਕਰਮ ਨਹੀਂ।ਅਜੇ ਕਰਮਾਂ ਵਿਚ ਪ੍ਰਵਿਰਤ ਹੋਇਆ ਹੈ, ਪਰ ਅੱਗੇ ਨਹੀਂ ਚਲ ਸਕਿਆ। ਹੁਣ ਮਨ ਸ਼ਾਮਿਲ ਹੋਣਾ ਚਾਹੀਦਾ ਹੈ, ਮਨ ਦੇ ਸ਼ਾਮਿਲ ਹੁੰਦਿਆਂ, ਮਨ ਵਿਚ ਮਰਨ ਦਾ ਜਿਹੜਾ ਭੈ ਹੈ, ਇਹ ਦੂਰ ਹੋ ਜਾਂਦਾ ਹੈ ਔਰ ਉਸ ਦੇ ਅੰਦਰ ਅਨਾਹਦ ਦਾ ਸ਼ਬਦ ਸੁਣਾਈ ਦੇਣ ਲਗ ਪੈਂਦਾ ਹੈ, ਇਹ ਫਿਰ ਦੂਜੀ ਅਵਸਥਾ (ਦੂਜੀ ਲਾਵ) ਹੈ। ਤੀਸਰੇ ਪੜਾਅ (ਭਾਵ ਤੀਸਰੀ ਲਾਵ) ਵਿਚ ਉਹ ਸੁਣਨਾ ਮਨੁੱਖ ਨੂੰ ਬੈਰਾਗੀ ਬਣਾ ਦੇਂਦਾ ਹੈ। ਸੰਸਾਰ ਦਾ ਰਾਗ ਨਹੀਂ ਰਹੇਗਾ, ਪਰਵਾਰ ਦਾ ਰਾਗ ਨਹੀਂ ਰਹੇਗਾ, ਪਦਾਰਥਾਂ ਦਾ ਰਾਗ ਨਹੀਂ ਰਹੇਗਾ। ਮਨੁੱਖ ਜੀਵੇਗਾ ਪਰਵਾਰ ਦੇ ਵਿਚ, ਨਿਰਲੇਪ, ਪਕੜ ਨਹੀਂ ਰਹੇਗੀ। ਜੀਵੇਗਾ ਪਦਾਰਥਾਂ ਵਿਚ, ਉਸ ਨੂੰ ਪਤਾ ਹੈ ਤਨ ਇਸੇ ਤਰਹ ਜੀ ਸਕਦਾ ਹੈ, ਪਰ ਪਦਾਰਥਾਂ ਵਿਚ ਉਸ ਦਾ ਰਾਗ ਨਹੀਂ ਰਹੇਗਾ, ਵੈਰਾਗੀ ਹੋ ਜਾਏਗਾ। ਫਿਰ ਮਨ ਵਿਚ ਚਾਉ ਪੈਦਾ ਹੋ ਜਾਵੇਗਾ ਅਤੇ ਮਨ ਵਿਚ ਚਾਉ ਪੈਦਾ ਹੁੰਦਿਆਂ ਜੈਸੇ ਹੀ ਮਨ ਨਿਸ਼ਕਰਮ ਹੋਇਆ ਹੈ , (ਚੌਥੇ ਪੜਾਅ ਭਾਵ ਚੌਥੀ ਲਾਵ) ਵਿਚ ਪਰਮਾਤਮਾ ਪਰਮ-ਆਤਮਾ ਪ੍ਰਗਟ ਹੋ ਗਿਆ ਹੈ ਭਾਵ ਸਿਆਣਪ ਨਾਲ ਨਹੀਂ ਬਲਕਿ:-

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**

(ਅੰਗ ੬੭੨)

We can not meet the Lord with our own efforts.
nor can we meet with.our service:
He comes and meets us spondaneously.

ਸਾਰਾ ਕਰਨਾ ਖ਼ਤਮ ਹੋ ਜਾਂਦਾ ਹੈ। ਸਾਰਾ ਕਰਨਾ ਇਸ ਵਾਸਤੇ ਸੀ ਕਿ ਨਿਸ਼ਕਰਮ

ਹੋ ਜਾਈਏ। ਮਨ ਟਿਕ ਜਾਏ ਅਤੇ ਜੇ ਮਨ ਟਿਕ ਜਾਏ ਤੇ ਮਨ ਕੁਛ ਵੀ ਨਹੀਂ ਕਰਦਾ ਜੋ ਕੁਛ ਵੀ ਹੁੰਦਾ ਹੈ ਉਹ ਸਹਿਜ ਹੋ ਜਾਂਦਾ ਹੈ ਫਿਰ ਉਹ ਪਰਿਪੂਰਨ ਪਰਮਾਤਮਾ ਮਿਲਦਾ ਹੈ। ਜਿਸ ਦੀ ਖ਼ਾਤਿਰ ਕਰਮਾਂ ਵਿਚ ਪਰਵਿਰਤ ਹੋਏ ਸੀ, ਕਰਮ ਕਰਦੇ ਰਹੇ ਸੀ, ਅੱਜ ਨਿਸ਼ਕਰਮ ਹੋ ਗਏ ਹਾਂ, ਪਰਮਾਤਮਾ ਦਾ ਮਿਲਣ ਹੋ ਗਿਆ ਹੈ। ਇਸ ਤਰਹ ਅਧਿਆਤਮਿਕ ਮੰਡਲ ਦੇ ਇਹਨਾਂ ਚਾਰ ਪੜਾਵਾਂ ਭਾਵ ਅਵਸਥਾਵਾਂ ਦਾ ਜ਼ਿਕਰ ਹੈ।

ਇਸ ਸਾਰੇ ਕਾਰਜ ਵਿਚ ਦਾਸ ਦੇ ਪਰਮ ਮਿੱਤਰ ਸਰਦਾਰ ਜਸਵੰਤ ਸਿੰਘ ਜੀ ਹੁਰਾਂ ਨੇ ਬਹੁਤ ਸਾਰਾ ਹੱਥ ਵਟਾਇਆ ਹੈ ਅਤੇ ਗੁਰੂ ਆਸਰੇ ਹੀ ਅਸੀਂ ਦੋਨੋਂ ਮਿਲ ਕੇ 'ਮਸਕੀਨ' ਜੀ ਦੇ ਬੋਲਾਂ ਨੂੰ ਜੋ ਗੁਰਬਾਣੀ ਦੀ ਕਸਉਟੀ ਤੇ ਪੂਰੇ ਉਤਰਦੇ ਨੇ, ਸੰਗਤਾਂ ਤਕ ਪਹੁੰਚਾਣ ਦੀ ਨਿਮਾਣੀ ਜਿਹੀ ਕੋਸ਼ਿਸ਼ ਕਰ ਰਹੇ ਹਾਂ। ਇਹ ਸਾਰਾ ਕੁੱਝ ਲਿਖਣ ਵਿਚ ਬਹੁਤ ਸਾਰੀਆਂ ਤਰੁਟੀਆਂ ਰਹਿ ਜਾਂਦੀਆਂ ਹਨ। ਆਸ ਹੈ ਪਾਠਕ ਜਨ ਉਹਨਾਂ ਗ਼ਲਤੀਆਂ ਨੂੰ ਨਜ਼ਰ ਅੰਦਾਜ਼ ਕਰਦੇ ਹੋਏ, ਖ਼ਿਮਾ ਕਰਨਗੇ ਅਤੇ ਆਪਣੇ ਸੁਝਾਵਾਂ ਨੂੰ ਈ. ਮੇਲ (**Email**) ਦੁਆਰਾ ਭੇਜਣ ਦੀ ਖੇਚਲ ਕਰਨਗੇ।

ਦਾਸ
**ਹਰਜੀਤ ਸਿੰਘ**
ਸੰਪਾਦਕ

10, ਰਾਧੇ ਸ਼ਾਮ ਪਾਰਕ
ਪਰਵਾਨਾ ਰੋਡ, ਦਿੱਲੀ-110051
ਟੈਲੀਫੋਨ ਨੰ: 011-22514492, 011-22469448
ਮੋਬਾਈਲ: 9810878595
Email No. harjitsingh41@ yahoo.co.in.

# ੴ ਸਤਿਗੁਰ ਪ੍ਰਸਾਦਿ

ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥

ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥

ਸੂਹੀ ਮਹਲਾ ੪ ॥

ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥
ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥
ਧਰਮੁ ਦ੍ਰਿੜਹੁ ਹਰਿ ਨਾਮੁ ਧਿਆਵਹੁ ਸਿਮ੍ਰਿਤਿ ਨਾਮੁ ਦ੍ਰਿੜਾਇਆ ॥
ਸਤਿਗੁਰੁ ਗੁਰੁ ਪੂਰਾ ਆਰਾਧਹੁ ਸਭਿ ਕਿਲਵਿਖ ਪਾਪ ਗਵਾਇਆ ॥
ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥
ਜਨੁ ਕਹੈ ਨਾਨਕੁ ਲਾਵ ਪਹਿਲੀ ਆਰੰਭੁ ਕਾਜੁ ਰਚਾਇਆ ॥੧॥

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥
ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥
ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥
ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥
ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥
ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥

(ਅੰਗ ੭੭੩)

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥

# ਪਹਿਲਾ ਪੜਾਅ
# ਕਰਮਾਂ ਵਿਚ ਪਰਵਿਰਤ ਹੋਣਾ

ਧੰਨ ਗੁਰੂ ਰਾਮ ਦਾਸ ਜੀ ਮਹਾਰਾਜ ਜੀ ਨੇ ਅਧਿਆਤਮਿਕ ਮੰਡਲ ਦੇ ਚਾਰ ਪੜਾਅ ਜਿਸ ਬਾਣੀ ਵਿਚ ਵਰਨਣ ਕੀਤੇ ਨੇ, ਇਸ ਨੂੰ ਅਸੀਂ ਲਾਵਾਂ ਦਾ ਪਾਠ ਕਹਿੰਦੇ ਹਾਂ, ਵੈਸੇ ਇਸ ਦੇ ਉੱਪਰ ਹੈਡਿੰਗ (Heading) ਲਾਵਾਂ ਨਹੀਂ। ਹੈਡਿੰਗ ਤੇ ਇਤਨਾ ਹੀ ਹੈ ਸੂਹੀ ਮਹਲਾ ੪॥ ਅ੍ਨਵਾਨ ਲਾਵਾਂ ਨਹੀਂ ਹੈ। ਦੂਸਰਾ, ਇਹ ਚਾਰ ਪੜਾਅ ਅਧਿਆਤਮਿਕ ਮੰਡਲ ਦੇ ਨੇ। ਵਿਆਹ ਦੇ ਵਿਚ ਪੰਥਕ ਫ਼ੈਸਲੇ ਦੇ ਮੁਤਾਬਿਕ਼ ਅਸੀਂ ਇਹ ਚਾਰ ਲਾਵਾਂ ਦਾ ਪਾਠ ਕਰਦੇ ਹਾਂ। ਆਤਮਾ ਤੇ ਪਰਮਾਤਮਾ ਦੇ ਮਿਲਨ ਦਾ, ਇਨ੍ਹਾਂ ਚਾਰ ਪੜਾਵਾਂ ਦੇ ਵਿਚ ਜ਼ਿਕਰ ਹੈ। ਜਿਸ ਨੂੰ ਅਸੀਂ ਸਮਾਜਿਕ ਤੌਰ ਤੇ ਪੰਥਕ ਫ਼ੈਸਲੇ ਦੇ ਮੁਤਾਬਿਕ਼, ਇਸਤਰੀ ਤੇ ਪੁਰਸ਼ ਦੇ ਮੇਲ ਵਿਚ ਇਨ੍ਹਾਂ ਲਾਵਾਂ ਦਾ ਪਾਠ ਕਰਦੇ ਹਾਂ। ਉਸ ਅਨੰਦ ਕਾਰਜ ਦੇ ਵਿਚ ਪੰਥਕ ਫ਼ੈਸਲੇ ਦੇ ਮੁਤਾਬਿਕ ਸ਼ੁਮਾਰ ਕਰਦੇ ਹਾਂ। ਧੰਨ ਗੁਰੂ ਰਾਮ ਦਾਸ ਜੀ ਮਹਾਰਾਜ ਇਸ ਦੇ ਵਿਚ ਦਸਦੇ ਨੇ, ਮਨੁੱਖ ਧਰਮ ਦੇ ਮਾਰਗ ਵਿਚ ਕਿਹੜੇ ਪੜਾਅ ਤੇ ਹੈ। ਸਰੀਰ ਨੂੰ ਦੇਖ ਕੇ ਪਤਾ ਚਲ ਜਾਂਦਾ ਹੈ, ਇਹ ਅਜੇ ਪਹਿਲੇ ਪੜਾਅ ਤੇ ਹੈ, ਬੱਚਾ ਹੈ। ਇਹ ਦੂਜੇ ਪੜਾਅ ਤੇ ਪਹੁੰਚ ਗਿਆ ਹੈ, ਜਵਾਨ ਹੈ। ਇਹ ਤੇ ਤੀਜੇ ਪੜਾਅ ਤੇ ਪਹੁੰਚ ਗਿਆ ਹੈ ਬਿਲਕੁਲ ਬੁੱਢਾ ਹੋ ਗਿਆ ਹੈ, ਬਿਰਧ ਹੋ ਗਿਆ ਹੈ। ਸਰੀਰ ਨੂੰ ਅੱਖਾਂ ਨਾਲ ਦੇਖ ਕੇ, ਸਰੀਰ ਦੇ ਪੜਾਅ ਬਾਰੇ ਅਸੀਂ ਦਸ ਦਿੰਦੇ ਹਾਂ। ਇਸ ਮਨੁੱਖ ਦਾ ਧਿਆਨ ਧਰਮ ਦੇ ਮਾਰਗ ਤੇ ਕਿਹੜੇ ਪੜਾਅ ਤੇ ਹੈ, ਕਿਸ ਤਰ੍ਹਾਂ ਦਸੋਗੇ। ਸਿਰਫ ਮਨੁੱਖ ਆਪਣੇ ਬਾਰੇ ਜਾਣ ਸਕਦਾ ਹੈ ਕਿ ਮੇਰਾ ਧਿਆਨ ਕਿਹੜੇ ਪੜਾਅ ਤੇ ਹੈ। ਧਿਆਨ ਚਲਿਆ ਵੀ ਹੈ ਕਿ ਨਹੀਂ, ਇਹ ਵੀ ਦੇਖ ਸਕਦਾ ਹੈ। ਪਰ ਇਸ ਨੂੰ ਦੇਖਣ ਵਾਸਤੇ ਵੀ ਥੋੜੀ ਗਹਰਾਈ ਚਾਹੀਦੀ ਹੈ।

ਦੂਸਰਾ ਨੁਕਤਾ, ਜੈਸੇ ੨ ਧਿਆਨ ਗਹਰਾ ਹੁੰਦਾ ਹੈ, ਵੈਸੇ ੨ ਗਿਆਨ ਉੱਚਾ ਉਠਦਾ ਹੈ। ਧਿਆਨ ਦੀ ਗਹਰਾਈ ਗਿਆਨ ਦੀ ਉੱਚਤਾ ਨੂੰ ਜਨਮ ਦਿੰਦੀ ਹੈ। ਓਥੇ ਬਹੁਤ ਵੱਡਾ ਗਿਆਨ ਹੋਵੇਗਾ, ਜਿੱਥੇ ਧਿਆਨ ਗਹਰਾ ਹੋਵੇਗਾ। ਧਿਆਨ ਦੀ ਗਹਰਾਈ ਨੂੰ ਕਿਸ ਤਰਹ ਨਾਪਾਂਗੇ? ਗਿਆਨ ਨਾਲ ਨਾਪਾਂਗੇ, ਉਂਜ ਨਹੀਂ। ਆਮ ਤਰਕ ਬੁੱਧੀ ਰਖਣ ਵਾਲਾ ਕਹਿ ਸਕਦਾ ਹੈ, ਇਕੋ ਹੀ ਅਰਥ ਹੋ ਸਕਦੇ ਨੇ, ਇਤਨੇ ਸਾਰੇ ਨਹੀਂ ਹੋ ਸਕਦੇ। ਇਤਨੇ ਸਾਰੇ ਹੀ ਹੋ ਸਕਦੇ ਨੇ। ਕੋਈ ਪਹਿਲੇ ਪੜਾਅ ਤਕ ਹੀ ਆਪਣੇ ਧਿਆਨ ਨੂੰ ਲੈ ਗਿਆ ਹੈ ਤਾਂ ਉਸ ਦਾ ਗਿਆਨ ਵੀ ਪਹਿਲੇ ਪੜਾਅ ਤਕ ਹੀ ਹੋਵੇਗਾ। ਕਿਸੇ ਦਾ ਧਿਆਨ ਦੂਜੇ ਪੜਾਅ ਤਕ ਚਲਾ ਗਿਆ ਹੈ, ਉਸ ਦਾ ਗਿਆਨ ਦੂਜੇ ਪੜਾਅ ਦੀਆਂ ਗੱਲਾਂ ਕਰੇਗਾ। ਕਿਸੇ ਦਾ ਧਿਆਨ ਤੀਸਰੇ ਪੜਾਅ ਤੇ ਚਲਾ ਗਿਆ ਹੈ, ਉਸ ਦਾ ਗਿਆਨ ਤਾਂ ਬੁਲੰਦੀਆਂ ਨੂੰ ਛੂਏਗਾ। ਪਰ ਜਿਸ ਦਾ ਧਿਆਨ ਚੌਥੇ ਪੜਾਅ, ਆਪਣੇ ਘਰ ਪਹੁੰਚ ਗਿਆ ਹੈ, ਉਸ ਦੇ ਗਿਆਨ ਵਿਚ ਸਾਖ਼ਸਾਤ ਭਗਵਾਨ ਝਲਕੇਗਾ, ਪ੍ਰਗਟ ਹੋਵੇਗਾ। ਇਹ ਇਤਨਾ ਸੂਖ਼ਸ਼ਮ ਮਜ਼ਬੂਨ ਹੈ, ਇਸ ਮਾਰਗ ਨੂੰ, ਇਸ ਰਸਤੇ ਨੂੰ ਸਮਝਣ ਵਾਸਤੇ ਵੀ, ਥੋੜ੍ਹੀ ਤੇ ਇਕਾਗਰਤਾ ਚਾਹੀਦੀ ਹੈ। ਧਾਰਮਿਕ ਜਗਤ ਵਿਚ ਇਕ ਹੋਰ ਵੀ ਅਣਗਹਿਲੀ ਦੇਖੀ ਗਈ ਹੈ, ਜੈਸੇ ਸੰਗੀਤ ਦੇ ਸੰਬੰਧ ਵਿਚ, ਕਿਸੇ ਰਾਗ ਦੇ ਸੰਬੰਧ ਵਿਚ, ਓਹੀ ਮਨੁੱਖ ਰਾਏ ਦੇ ਸਕਦਾ ਹੈ, ਜੋ ਰਾਗ ਦੇ ਸੰਬੰਧ ਵਿਚ ਜਾਣਦਾ ਹੋਵੇ। ਸੰਗੀਤ ਦੇ ਸੰਬੰਧ ਵਿਚ ਜਾਣਕਾਰੀ ਰਖਦਾ ਹੋਵੇ। ਉਹ ਕਹਿ ਸਕਦਾ ਹੈ, ਜੋ

ਰਾਗ ਤੂੰ ਗਾਇਣ ਕਰ ਰਿਹਾ ਸੀ ਇਸ ਵਿਚ ਇਹ ਸੁਰ ਨਹੀਂ ਲਗਦੀ, ਜੋ ਤੂੰ ਲਾਈ ਹੈ। ਉਸ ਨੂੰ ਸਮਝ ਹੈ, ਕਹਿ ਸਕਦਾ ਹੈ। ਉਹ ਇਹ ਰਾਏ ਵੀ ਦੇ ਸਕਦਾ ਹੈ ਕਿ ਰਾਗ ਤੇ ਤੂੰ ਸ਼ੁੱਧ ਗਾਇਆ ਹੈ, ਬੜਾ ਸੋਹਣਾ ਗਾਇਆ ਹੈ, ਬਾ-ਕਮਾਲ ਢੰਗ ਨਾਲ ਗਾਇਆ ਹੈ ਪਰ ਇਹ ਰਾਗ ਸਮੇਂ ਦਾ ਰਾਗ ਨਹੀਂ ਸੀ। ਵਕਤ ਦਾ ਰਾਗ ਨਹੀਂ ਸੀ। ਇਸ ਤਰ੍ਹਾਂ ਦੀ ਰਾਏ ਕੌਣ ਦੇ ਸਕਦਾ ਹੈ, ਜੋ ਰਾਗ ਦੇ ਸੰਬੰਧ ਵਿਚ ਜਾਣਦਾ ਹੈ। ਇਸ ਵਾਸਤੇ ਅਸੀਂ ਕੁਛ ਵੀ ਕੰਮ ਕਰਵਾਉਣਾ ਚਾਹੁੰਦੇ ਹਾਂ, ਉਸ ਕੰਮ ਦਾ ਜਿਹੜਾ ਗਿਆਨੀ ਹੈ, ਉਸੇ ਕੋਲੋਂ ਕਰਵਾਉਂਦੇ ਹਾਂ। ਜਿਵੇਂ ਮੋਟਰ ਕਾਰ ਖ਼ਰਾਬ ਹੋ ਗਈ ਹੈ ਤਾਂ ਅਸੀਂ ਕੋਈ ਡੈਂਟਿਸਟ (Dentist) ਕੋਲ ਥੋੜ੍ਹਾ ਲੈ ਕੇ ਜਾਂਦੇ ਹਾਂ, ਕਿ ਜ਼ਰਾ ਸਾਡੀ ਕਾਰ ਠੀਕ ਕਰ ਦੇ। ਮੋਟਰ ਮਕੈਨਿਕ (Motor Mechanic) ਕੋਲ ਲੈ ਜਾਂਦੇ ਹਾਂ। ਜੇ ਕਰ ਆਪਣਾ ਦੰਦ ਕਿਧਰੇ ਖ਼ਰਾਬ ਹੋ ਜਾਏ, ਦੁਖਦਾ ਹੋਵੇ, ਫਿਰ ਮੋਟਰ ਮਕੈਨਿਕ ਕੋਲ ਥੋੜੀ ਜਾਂਦੇ ਹਾਂ ਕਿ ਮੇਰਾ ਦੰਦ ਜ਼ਰਾ ਠੀਕ ਕਰ। ਹਥੌੜੇ ਨਾਲ ਉਹ ਗੱਡੀ ਠੀਕ ਕਰਦਾ ਹੋਵੇਗਾ, ਉਸ ਨਾਲ ਉਹ ਦੰਦ ਤੋੜ ਕੇ ਰਖ ਦੇਵੇਗਾ। ਦੰਦ ਖ਼ਰਾਬ ਹੈ ਡੈਂਟਿਸਟ ਕੋਲ ਜਾਂਦੇ ਹਾਂ, ਮੋਟਰ ਖ਼ਰਾਬ ਹੈ ਮੋਟਰ ਮਕੈਨਿਕ (Motor Mechanic) ਕੋਲ ਜਾਂਦੇ ਹਾਂ। ਕੋਈ ਮੋਟਰ ਮਕੈਨਿਕ ਡੈਂਟਿਸਟ ਨੂੰ ਸਲਾਹ ਮਸ਼ਵਰਾ ਨਹੀਂ ਦਿੰਦਾ ਅਤੇ ਕੋਈ ਮੋਟਰ ਮਕੈਨਿਕ ਵੀ ਡੈਂਟਿਸਟ (Dentist) ਨੂੰ ਸਲਾਹ ਨਾ ਦੇ ਸਕਦਾ ਹੈ ਅਤੇ ਨਾ ਹੀ ਦਿੰਦਾ ਹੈ ਕਿ ਤੂੰ ਇਸ ਨੂੰ ਇੰਜ ਠੀਕ ਕਰ, ਉਹ ਜਾਣਦਾ ਹੀ ਨਹੀਂ। ਧਰਮ ਦੇ ਸੰਬੰਧ ਵਿਚ ਮੈਂ ਇਹ ਦੇਖਿਆ ਹੈ ਕਿ ਜਣਾ-ਖਣਾ ਸਲਾਹ ਮਸ਼ਵਰਾ ਦਿੰਦਾ ਹੈ ਜਿਸ ਨੂੰ ਧਰਮ ਦੇ ਸੰਬੰਧ ਵਿਚ ਕੱਖ ਵੀ ਨਹੀਂ ਪਤਾ, ਅੱਜ ਤਕ ਮੈਂ ਇਹ ਦੇਖਿਆ ਹੈ। ਆਪਣੀ ਉਹ ਰਾਏ ਦਿੰਦਾ ਹੈ, ਬੜੇ ਜ਼ੋਰ ਨਾਲ ਉਹ ਦਿੰਦਾ ਹੈ। ਪ੍ਰਥਮ ਜਦ ਕਿ ਧਰਮ ਦੇ ਸੰਬੰਧ ਵਿਚ ਸਮਝ ਕੋਈ ਨਹੀਂ, ਧਿਆਨ ਦਾ ਚਲਣਾ ਤੇ ਹੋਰ ਗੱਲ, ਅਜੇ ਉਸ ਰਸਤੇ ਦੀ ਸਮਝ ਵੀ ਨਹੀਂ। ਅਜੇ ਤੇ ਇਤਨਾ ਵੀ ਨਹੀਂ ਪਤਾ ਕਿ ਧਰਮ ਧਿਆਨ ਸਾਧਨਾ ਹੈ। ਭਾਵ ਧਰਮ ਮਨ ਦੀ ਸਾਧਨਾ ਹੈ:-

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥੩੨॥**

(ਅੰਗ ੩੪੨)

ਇਸ ਵਾਸਤੇ ਜ਼ਿੰਦਗੀ ਦੇ ਕਿਸੇ ਸ਼ੋਬੇ (Region) ਦੇ ਗਿਆਨ ਦੇ ਸੰਬੰਧ ਵਿਚ ਇਤਨਾ ਕਲੇਸ਼ ਨਹੀਂ, ਜਿਤਨਾ ਧਰਮ ਦੇ ਸੰਬੰਧ ਵਿਚ ਕਲੇਸ਼ ਹੈ। ਬੜਾ ਭਾਰੀ ਕਲੇਸ਼ ਹੈ, ਜੈਸੇ ਇਸਲਾਮ ਨੂੰ ਲੈ ਲਉ, ਸ਼ੀਆ ਸੁੰਨੀ ਹਰ ਸਾਲ ਲੜ ਪੈਂਦੇ ਨੇ। ਤੇ ਹੈ ਕੀ? ਅਸਲ ਵਿਚ ਕੁਛ ਵਿਚਾਰਾਂ ਦਾ ਹੀ ਮਤਭੇਦ ਹੈ। ਇਹ ਮਤਭੇਦ ਦਸਦਾ ਪਿਆ ਹੈ ਧਿਆਨ ਨਹੀਂ ਚਲਿਆ। ਕਿਉਂਕਿ ਧਿਆਨ ਦੇ ਚਲਦਿਆਂ ਮਤ ਭੇਦ ਮਿਟਦੇ ਨੇ। ਧਿਆਨ ਦੇ ਚਲਦਿਆਂ ਮਨੁੱਖ ਨੂੰ ਧਿਆਨੀ ਦੇ ਉੱਪਰ ਸ਼ਰਧਾ ਆਉਂਦੀ ਹੈ, ਅਗਿਆਨੀ ਦੇ ਉੱਪਰ ਦਯਾ ਆਉਂਦੀ ਹੈ, ਉਹ ਝਗੜਦਾ ਨਹੀਂ। ਇਕ ਨੂੰ ਵੇਖ ਕੇ ਉਸ ਦੇ ਅੰਦਰ ਸ਼ਰਧਾ ਪੈਦਾ ਹੋ ਜਾਂਦੀ ਹੈ, ਇਹ ਤੇ ਗਿਆਨੀ ਹੈ, ਇਹ ਤੇ ਧਰਮ ਦੇ ਸੰਬੰਧ ਵਿਚ ਅੱਗੇ ਹੈ। ਇਕ ਅਗਿਆਨੀ ਹੈ, ਉਸ ਨੂੰ ਵੇਖ ਕੇ ਉਸ ਨੂੰ ਤਰਸ ਆਉਂਦਾ ਹੈ ਕਿ ਇਹ ਵਿਚਾਰਾ ਨਾ-ਸਮਝ ਹੈ। ਇਸਦਾ ਧਿਆਨ ਨਹੀਂ ਚਲਿਆ। ਇਹ ਧਾਰਮਿਕ ਮਨੁੱਖ ਦੀ ਪਹਚਾਨ ਹੈ ਕਿ ਸਿਆਣੇ ਦੇ ਉੱਪਰ ਉਸ ਦੀ ਸ਼ਰਧਾ ਆ ਜਾਂਦੀ ਹੈ, ਮੂਰਖ ਦੇ ਉੱਪਰ ਉਸ ਨੂੰ ਦਯਾ ਆ ਜਾਂਦੀ ਹੈ। ਸੰਤੋਖੀ ਦੇ ਉੱਪਰ ਉਸ ਨੂੰ ਸ਼ਰਧਾ ਆ ਜਾਂਦੀ ਹੈ, ਲੋਭੀ ਦੇ ਉੱਪਰ ਉਹ ਦਯਾ ਕਰਨ ਲਗ ਪੈਂਦਾ ਹੈ। ਸਦਾਚਾਰੀ ਦੇ ਉੱਪਰ ਉਸ ਦੀ ਸ਼ਰਧਾ ਆ ਜਾਂਦੀ ਹੈ, ਦੁਰਾਚਾਰੀ ਦੇ ਉੱਪਰ ਉਹ ਦਯਾ ਕਰਦਾ ਹੈ। ਮਹਾਨ ਦਾਨੀ ਦੇ ਉੱਪਰ ਉਸ ਦੀ ਸ਼ਰਧਾ ਆ ਜਾਂਦੀ ਹੈ, ਬੇਈਮਾਨ ਠੱਗ ਚੋਰ ਦੇ ਉੱਪਰ ਉਸ ਨੂੰ ਦਯਾ ਆ ਜਾਂਦੀ ਹੈ। ਕਿਸੇ ਵੀ ਸੰਤ ਜਾਂ ਬ੍ਰਹਮ ਗਿਆਨੀ ਨੇ ਅਜ ਤਕ

ਨਾ ਚੋਰ ਨੂੰ ਮਾਰਿਆ ਹੈ ਅਤੇ ਨਾ ਸਜ਼ਾ ਦਿੱਤੀ ਹੈ। ਅਗਰ ਕਿਸੇ ਨੇ ਦਿੱਤੀ ਹੋਵੇਗੀ ਤਾਂ ਚੋਰ ਹੀ ਚੋਰਾਂ ਨੂੰ ਸਜ਼ਾ ਦਿੰਦੇ ਨੇ। ਕਿਉਂ? ਇਕ ਚੋਰ ਦੂਜੇ ਚੋਰ ਨੂੰ ਕਿਉਂ ਸਜ਼ਾ ਦਿੰਦਾ ਹੈ ਬਈ ਇਹ ਚੋਰੀ ਕਰਨ ਵਿਚ ਸਫਲ ਹੋ ਗਿਆ ਹੈ ਤੇ ਮੈਂ ਸਫਲ ਨਹੀਂ ਹੋਇਆ। ਇਕ ਦੁਰਾਚਾਰੀ ਦੂਜੇ ਦੁਰਾਚਾਰੀ ਨੂੰ ਮਾਰਦਾ ਕਿਉਂ ਹੈ। ਬਈ ਇਹ ਸਫਲ ਹੋ ਗਿਆ ਹੈ ਮੈਂ ਸਫਲ ਨਹੀਂ ਹੋਇਆ। ਇਕ ਬੇਈਮਾਨ ਦੂਜੇ ਬੇਈਮਾਨ ਤੇ ਕਟਾਖ ਕਿਉਂ ਕਰਦਾ ਹੈ। ਉਹ ਇਸ ਵਾਸਤੇ ਕਰਦਾ ਹੈ ਕਿ ਇਹ ਬੇਈਮਾਨੀ ਵਿਚ ਸਫਲ ਹੋ ਗਿਆ ਹੈ, ਆਪਾਂ ਹੋਏ ਨਹੀਂ। ਇਸ ਲਈ ਬੇਈਮਾਨ ਹੀ ਬੇਈਮਾਨਾਂ ਨਾਲ ਲੜਦੇ ਨੇ। ਕਰੋਧੀ ਹੀ ਕਰੋਧੀਆਂ ਨਾਲ ਲੜਦੇ ਨੇ। ਦੁਰਾਚਾਰੀ ਹੀ ਦੁਰਾਚਾਰੀਆਂ ਨਾਲ ਲੜਦੇ ਨੇ। ਵਾਸਤਵਿਕ ਅਨੁਭਵੀ ਗਿਆਨ ਰਖਣ ਵਾਲੇ ਮਨੁੱਖ ਨੂੰ ਦੁਰਾਚਾਰੀ ਉੱਤੇ ਤੇ ਤਰਸ ਆ ਜਾਂਦਾ ਹੈ, ਸਦਾਚਾਰੀ ਤੇ ਸ਼ਰਧਾ ਆ ਜਾਂਦੀ ਹੈ। ਇਸ ਨੁਕਤੇ ਨੂੰ ਬੜੇ ਧਿਆਨ ਨਾਲ ਪੜ੍ਹਨਾ। ਉਸ ਨੂੰ ਸਿਆਣੇ ਦੇ ਉੱਪਰ ਤੇ ਸ਼ਰਧਾ ਆ ਜਾਂਦੀ ਹੈ, ਮੂਰਖ ਦੇ ਉੱਪਰ ਦਯਾ ਆ ਜਾਂਦੀ ਹੈ, ਵਿਚਾਰਾ ਮੂਰਖ ਰਹਿ ਗਿਆ ਹੈ। ਇਮਾਨਦਾਰ ਦੇ ਉੱਤੇ ਤੇ ਉਸਨੂੰ ਸ਼ਰਧਾ ਆ ਜਾਂਦੀ ਹੈ, ਬਈ ਇਹ ਇਮਾਨਦਾਰ ਹੈ, ਮਹਾਨ ਹੈ। ਬੇਈਮਾਨ ਤੇ ਉਸ ਨੂੰ ਦਯਾ ਆ ਜਾਂਦੀ ਹੈ ਕਿ ਇਤਨੀ ਕੀਮਤੀ ਜ਼ਿੰਦਗੀ ਹੈ, ਅਜਾਂਈਂ ਗੰਵਾ ਰਿਹਾ ਹੈ। ਇਹ ਜੀਵਨ ਮਿਲਿਆ ਸੀ ਪਰਮ ਜੀਵਨ ਲਈ, ਇਹ ਤੇ ਬੇਈਮਾਨੀ ਵਿਚ ਬਤੀਤ ਕਰ ਰਿਹਾ ਹੈ। ਇਹ ਜੀਵਨ ਮਿਲਿਆ ਸੀ ਮਹਾਨ ਜੀਵਨ ਹਾਸਿਲ ਕਰਨ ਵਾਸਤੇ ਇਹ ਤੇ ਖੂਹ-ਖਾਤੇ ਵਿਚ ਪਾ ਰਿਹਾ ਹੈ। ਇਸ ਲਈ ਉਸ ਨੂੰ ਹਮੇਸ਼ਾ ਦੁਰਾਚਾਰੀਆਂ ਤੇ ਦਯਾ ਆਉਂਦੀ ਹੈ, ਸੰਦਾਚਾਰੀਆਂ ਤੇ ਸ਼ਰਧਾ ਆਉਂਦੀ ਹੈ।ਸੰਸਾਰ ਵਿਚ ਮਨੁੱਖ ਇਸ ਢੰਗ ਨਾਲ ਸਹੀ ਹੋ ਸਕਦਾ ਹੈ ਕਿ ਕੋਈ ਡੈਂਟਿਸਟ ਮੋਟਰ ਮਕੈਨਿਕ ਨੂੰ ਰਾਏ ਨਹੀਂ ਦਿੰਦਾ ਕਿ ਗੱਡੀ ਇੰਜ ਬਣਾਉਣੀ ਚਾਹੀਦੀ ਹੈ ਅਤੇ ਕੋਈ ਮੋਟਰ ਮਕੈਨਿਕ ਡੈਂਟਿਸਟ ਨੂੰ ਰਾਏ ਨਹੀਂ ਦਿੰਦਾ ਕਿ ਦੰਦਾਂ ਨੂੰ ਇਸ ਤਰੀਕੇ ਨਾਲ ਠੀਕ ਕਰ। ਆਪਣਾ ਆਪਣਾ ਗਿਆਨ ਹੈ। ਇਕ ਦੰਦਾਂ ਦੇ ਗਿਆਨ ਵਿਚ ਬੜਾ ਅੱਗੇ ਹੈ, ਇਕ ਮੋਟਰ ਇੰਜਨ ਦੇ ਗਿਆਨ ਵਿਚ ਬੜਾ ਅੱਗੇ ਹੈ। ਹਰ ਪੱਖ ਦੇ ਗਿਆਨ ਵਿਚ ਹਰ ਮਨੁੱਖ ਅੱਗੇ ਹੁੰਦਾ ਵੀ ਨਹੀਂ। ਕਹਿੰਦੇ ਨੇ ਇਕ ਪੱਖ ਦੇ ਗਿਆਨ ਵਿਚ ਸੰਪੰਨ ਹੋਣ ਵਾਸਤੇ, ਹਜ਼ਾਰਾਂ ਪੱਖਾਂ ਤੋਂ ਮਨੁੱਖ ਨੂੰ ਅਗਿਆਨੀ ਹੋਣਾ ਪੈਂਦਾ ਹੈ। ਉਮੀਦ ਹੈ ਕਿ ਸ਼ਾਇਦ ਇਹ ਗੱਲ ਪਕੜ ਵਿਚ ਆ ਗਈ ਹੋਵੇਗੀ।

ਜੋ ਇਕ ਮਹਾਨ ਕਵੀ ਹੈ, ਬੜਾ ਭਾਰੀ ਕਵੀ ਹੈ, ਬਹੁਤ ਅੱਗੇ ਲੰਘ ਗਿਆ ਹੈ, ਸੰਗੀਤ ਦੇ ਸੰਬੰਧ ਵਿਚ ਕੱਖ ਵੀ ਨਹੀਂ ਜਾਣਦਾ ਹੋਵੇਗਾ। ਜੋ ਸੰਗੀਤ ਦੀ ਦੁਨੀਆਂ ਵਿਚ ਬਹੁਤ ਅੱਗੇ ਚਲਾ ਗਿਆ ਹੈ, ਚਿਤਰਕਲਾ ਦੇ ਸੰਬੰਧ ਵਿਚ ਕੱਖ ਵੀ ਨਹੀਂ ਜਾਣਦਾ ਹੋਵੇਗਾ। ਜੋ ਚਿਤਰਕਲਾ ਦੇ ਸੰਬੰਧ ਵਿਚ ਬਹੁਤ ਅੱਗੇ ਚਲਾ ਗਿਆ ਹੈ, ਮੂਰਤੀ ਕਲਾ ਦੇ ਸੰਬੰਧ ਵਿਚ ਕੁਛ ਵੀ ਨਹੀਂ ਜਾਣਦਾ ਹੋਵੇਗਾ। ਸੰਸਾਰ ਦੇ ਕਿਸੇ ਵੀ ਗਿਆਨ ਵਿਚ ਸੰਪੰਨਤਾ ਹਾਸਿਲ ਕਰਨ ਵਾਸਤੇ, ਉਹ ਗਿਆਨ ਮਨੁੱਖ ਨੂੰ ਹਜ਼ਾਰਾਂ ਪਹਿਲੂਆਂ ਤੋਂ ਅਗਿਆਨੀ ਬਣਾ ਦਿੰਦਾ ਹੈ। ਉਹ ਬਹੁਤ ਪਹਿਲੂਆਂ ਬਾਰੇ ਬਹੁਤ ਕੁਛ ਨਹੀਂ ਜਾਣਦਾ। ਇਕ ਈਸ਼ਵਰੀ ਗਿਆਨ ਹੈ, ਅਗਰ ਕਿਸੇ ਨੂੰ ਹਾਸਿਲ ਹੋ ਜਾਏ, ਉਹ ਮਨੁੱਖ ਹਰ ਪਾਸੇ ਸੰਪੰਨ ਹੋ ਜਾਂਦਾ ਹੈ। ਉਸ ਦੇ ਅੰਦਰ ਚਿਤਰ ਕਲਾ, ਮੂਰਤੀ ਕਲਾ, ਸੰਗੀਤ ਕਲਾ, ਕਾਵਿ ਕਲਾ, ਪਤਾ ਨਹੀਂ ਕਿਤਨੇ ਤਰ੍ਹਾਂ ਦੀਆਂ ਕਲਾਂ ਉਸ ਦੇ ਅੰਦਰ ਜਨਮ ਲੈਂਦੀਆਂ ਨੇ। ਪਰਮਾਤਮਾ ਸਰਬ ਕਲਾ ਦਾ ਗਿਆਨੀ ਹੈ:-

**ਹਮ ਮੂਰਖ ਤੁਮ ਚਤੁਰ ਸਿਆਣੇ ਤੂ ਸਰਬ ਕਲਾ ਕਾ ਗਿਆਤਾ ॥੧॥**

**(ਅੰਗ ੬੧੩)**

ਉਸ ਸਰਬ ਕਲਾ ਦੇ ਸਮਰਥ ਨਾਲ, ਉਸ ਸਰਬ ਕਲਾ ਦੇ ਗਿਆਨੀ ਨਾਲ ਜਦ ਕੋਈ ਜੁੜਦਾ ਹੈ, ਬੜੀਆਂ ਕਲਾ ਉਸ ਦੇ ਅੰਦਰ ਵੀ ਫੁੱਟਣ ਲਗ ਪੈਂਦੀਆਂ ਨੇ। ਇਹ ਵੀ ਪ੍ਰਭੂ ਨਾਲਜੁੜੇ ਹੋਏ ਇਕ ਮਨੁੱਖ ਦੀ ਪਹਚਾਨ ਸਮਝ ਲੈਣਾ। ਬੜੇ ਗੁਰੂ ਬਣੇ ਬੈਠੇ ਨੇ, ਕਵੀਆਂ ਕੋਲੋਂ ਬੋਲ ਲਿਖਵਾ ਕੇ ਆਪਣੀ ਮੋਹਰ ਲਾਉਂਦੇ ਨੇ, ਬਈ ਸਾਡੀ ਬਾਣੀ ਹੈ।

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**

(ਅੰਗ ੩੨੦)

ਜਿਵੇਂ ਝਰਨੇ ਵਗਦੇ ਨੇ, ਪਹਾੜਾਂ ਦੇ ਸੀਨੇ ਚੀਰ ਕੇ ਨਿਕਲਦੇ ਨੇ, ਅੰਮ੍ਰਿਤਮਈ ਬਾਣੀ, ਜੋ ਰੱਬ ਦੇ ਨਾਲ ਜੁੜਿਆ ਹੋਇਆ ਹੈ, ਉਸ ਦੇ ਅੰਦਰ ਝਰਨੇ ਦੀ ਤਰ੍ਹਾਂ ਵਗਦੀ ਹੈ। ਉਸ ਦੇ ਅੰਦਰੋਂ ਹਰ ਤਰ੍ਹਾਂ ਦੀ ਕਲਾ ਵੀ ਝਰਨੇ ਦੀ ਤਰ੍ਹਾਂ ਨਿਕਲਦੀ ਹੈ। ਗੁਰੂ ਨਾਨਕ ਦੇਵ ਜੀ ਕਿਸੇ ਕੋਲੋਂ ਵੀ ਸੰਗੀਤ ਨਹੀਂ ਸਿੱਖੇ ਪਰ ਵਕਤ ਦਾ ਰਾਗ ਗਾਉਂਦੇ ਨੇ, ਵਕਤ ਦੀ ਰਾਗਨੀ ਗਾਉਂਦੇ ਨੇ। ਗਾਉਂਦੇ ਗੁਰੂ ਨਾਨਕ ਆਪ ਸਨ, ਮਰਦਾਨਿਆਂ! ਰਬਾਬ ਛੇੜ, ਬਾਣੀ ਆਈ ਹੈ। ਬਾਣੀ ਮਰਦਾਨੇ ਤੇ ਨਹੀਂ ਆਈ, ਗੁਰੂ ਨਾਨਕ ਤੇ ਆਈ ਹੈ। ਉਹ ਵਕਤ ਦਾ ਰਾਗ ਗਾਉਂਦੇ ਨੇ, ਸਿਰੀ ਰਾਗ ਗਾਉਂਦੇ ਨੇ, ਮਾਝ ਰਾਗ ਗਾਉਂਦੇ ਨੇ, ਆਸਾ ਗਾਉਂਦੇ ਨੇ, ਬਿਲਾਵਲ ਗਾਉਂਦੇ ਨੇ, ਸੋਰਠਿ ਗਾਉਂਦੇ ਨੇ, ਭੈਰਉ ਗਾਉਂਦੇ ਨੇ, ਮਾਰੂ ਗਾਉਂਦੇ ਨੇ। ਕਦੀ ਕੀਰਤਨ ਸੁਣਨਾ ਹੈ ਤਾਂ ਫਿਰ ਮਰਦਾਨਾ ਸੁਣਾਉਂਦਾ ਹੈ। ਰਬਾਬ ਦਾ ਸਾਥ ਦਿੰਦਾ ਹੈ, ਬਾਣੀ ਤੇ ਰਾਗ ਗੁਰੂ ਨਾਨਕ ਦੇ ਅੰਦਰੋਂ ਫੁਟਦਾ ਹੈ। ਆਪ ਦੀ ਗਿਆਤ ਵਾਸਤੇ ਲਿਖ ਰਿਹਾ ਹਾਂ, ਭਾਰਤ ਦੇ ਬਹੁਤ ਸਾਰੇ ਪਰਾਚੀਨ ਤੰਤੀ ਸਾਜਾਂ ਦੇ ਜਨਮਦਾਤੇ ਵੀ ਮਹਾਂਪੁਰਸ਼ ਨੇ। ਢੋਲਕ ਨੂੰ ਜਨਮ ਦਿੱਤਾ ਹੈ ਭਗਤਾਂ ਨੇ, ਮੁਰਲੀ ਨੂੰ ਜਨਮ ਦਿੱਤਾ ਹੈ ਸ਼੍ਰੀ ਕਰਿਸ਼ਨ ਜੀ ਨੇ, ਬੀਣਾ ਨੂੰ ਜਨਮ ਦਿੱਤਾ ਹੈ ਸਰਸਵਤੀ ਨੇ, ਰਬਾਬ ਨੂੰ ਜਨਮ ਦਿੱਤਾ ਹੈ ਈਰਾਨ ਦੇ ਸੂਫ਼ੀ ਫ਼ਕੀਰਾਂ ਨੇ। ਕਹਿੰਦੇ ਨੇ ਸਰੰਦਾ ਤੇ ਗੁਰੂ ਅਰਜਨ ਦੇਵ ਜੀ ਦੀ ਦੇਣ ਹੈ। ਇਸ ਤੋਂ ਪਹਿਲੇ ਇਹ ਸਾਜ਼ ਨਹੀਂ ਸੀ। ਬੇਸ਼ਤਰ ਭਾਰਤ ਦੇ ਪਰਾਚੀਨ ਸਾਜ਼, ਇਹ ਮਹਾਂਪੁਰਸ਼ਾਂ ਦੀ ਦੇਣ ਨੇ। ਕਿਉਂਕਿ ਇਸ ਤਰਾਂ ਦੇ ਸਾਜ਼ਾਂ ਦੀਆਂ ਆਵਾਜ਼ਾਂ ਨੂੰ ਉਨ੍ਹਾਂ ਨੇ ਆਪਣੇ ਅੰਦਰ ਸੁਣਿਆ ਹੈ:-

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**

(ਜਪੁ ਜੀ ਸਾਹਿਬ)

ਕਿਤਨੇ ਤਰ੍ਹਾਂ ਦੇ ਵਾਜਿਆਂ ਦੀ ਆਵਾਜ਼ ਉਸ ਦੇ ਦਰ ਤੇ ਵਜ ਰਹੀ ਹੈ। ਕਿਤਨੇ ਤਰ੍ਹਾਂ ਦਾ ਰਾਗ ਅਤੇ ਰਾਗਣੀਆਂ ਦਾ ਗਾਇਣ ਉਸ ਦੇ ਦਰ ਤੇ ਹੋ ਰਿਹਾ ਹੈ। ਜਿਸ ਦੀ ਸੁਰਤ ਉਸਦੇ ਦਰ ਤਕ ਪਹੁੰਚ ਜਾਏ, ਉਹ ਤੇ ਸੁਣੇਗਾ:-

**ਅਨਹਦ ਬਾਣੀ ਨਾਦੁ ਵਜਾਇਆ ॥੩॥**

(ਅੰਗ ੩੭੫)

ਉਸ ਬ੍ਰਹਮੇ ਦੀ ਬਾਣੀ, ਉਸ ਪਰਮਾਤਮਾ ਦੀ ਬਾਣੀ, ਅਨਾਹਦ ਬਾਣੀ ਨੇ, ਅੰਦਰ ਨਾਦ ਵਜਾ ਦਿੱਤਾ ਹੈ, ਉਹ ਸੰਗੀਤਮਈ ਹੈ, ਗੀਤਮਈ ਹੈ। ਉਹ ਸਾਜ਼ਾਂ ਦੀ ਧੁਨ ਵਿਚ ਹੁੰਦੀ ਹੈ ਔਰ ਸੰਗੀਤਮਈ ਹੁੰਦੀ ਹੈ। ਇਸ ਵਾਸਤੇ ਸੂਫ਼ੀ ਤੇ ਕਹਿੰਦੇ ਨੇ ਰਾਗ ਖ਼ੁਦਾ ਦੀ ਰੂਹ ਹੈ। ਅਮੀਰ ਖੁਸਰੋ ਕਹਿੰਦਾ ਹੈ:-

**ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ,**
**ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ।**

ਹੇ ਪ੍ਰਭੂ! ਤੇਰੀ ਝਲਕ ਕਿਸੇ ਵਕਤ ਮਿਲੀ ਸੀ, ਇਸ ਤਰ੍ਹਾਂ ਜਿਵੇਂ ਬਦਲਾਂ ਵਿਚ ਬਿਜਲੀ ਚਮਕੀ। ਹੇ ਖ਼ੁਦਾ! ਇਸ ਤਰ੍ਹਾਂ ਦਾ ਮੈਂ ਤੇਰਾ ਚਾਨਣਾ ਦੇਖਿਆ ਸੀ। ਮੈਂ ਇਸ ਤਰਾਂ ਦੀ ਤੇਰੀ ਝਲਕ ਦੇਖੀ ਸੀ, ਪਰ ਨਹੀਂ ਰਹੀ। ਉਹ ਝਲਕ ਕਿਉਂ ਨਹੀਂ ਰਹੀ, ਕਿਆ ਉਹ ਝਲਕ ਖ਼ਤਮ ਹੋ ਜਾਂਦੀ ਹੈ। ਨਹੀਂ ਝਲਕ ਤੇ ਖ਼ਤਮ ਨਹੀਂ ਹੁੰਦੀ, ਮਨੁੱਖ ਦੀਆਂ ਅੱਖਾਂ ਦੀ ਤਾਬ ਖ਼ਤਮ ਹੋ ਜਾਂਦੀ ਹੈ, ਨਹੀਂ ਰਹਿੰਦੀ। ਅੱਖਾਂ ਵਿਚ ਇਤਨੀ ਸਮਰਥਾ ਨਹੀਂ ਹੁੰਦੀ। ਜੈਸੇ ਪੰਜ ਹਜ਼ਾਰ ਵਾਟ ਦੇ ਬਲਬ, ਹਜ਼ਾਰਾਂ ਦੀ ਤਾਦਾਦ ਵਿਚ ਮਨੁੱਖ ਦੀਆਂ ਅੱਖਾਂ ਦੇ ਸਾਹਮਣੇ ਜਲਦੇ ਹੋਏ ਕਰ ਦੇਈਏ, ਅੱਖਾਂ ਬੰਦ ਹੋ ਜਾਣਗੀਆਂ। ਬਸ ਰੋਸ਼ਨੀ ਨੂੰ ਨਹੀਂ ਸਹਾਰ ਸਕਣਗੀਆਂ, ਇਤਨਾ ਚਾਨਣਾ। ਸੂਰਜ ਦੀ ਤਰਫ਼ ਵੀ ਦੇਖਣ ਦਸ ਯਤਨ ਕਰੀਏ ਤਾਂ ਅੱਖਾਂ ਬੰਦ ਹੋ ਜਾਂਦੀਆਂ ਨੇ। ਅਜੇ ਸੂਰਜ ਕਰੋੜਾਂ ਮੀਲ ਦੀ ਦੂਰੀ ਤੇ ਹੈ। ਜੇ ਕਿਧਰੇ ਨੇੜੇ ਚਲੇ ਜਾਈਏ ਤਾਂ ਕਿਸ ਤਰਾਂ ਦੇਖ ਸਕਦੇ ਹਾਂ। ਰਹਿ ਵੀ ਸਕਦੇ ਹਾਂ? ਉਸ ਦਾ ਨੂਰ ਤੇ ਭਸਮ ਕਰਕੇ ਰਖ ਦੇਵੇਗਾ। ਵਾਕ਼ਈ ਪਰਮਾਤਮਾ ਦਾ ਨੂਰ ਵੀ ਸਾਰੇ ਵਿਕਾਰ, ਸਾਰੇ ਔਗੁਣ, ਜਨਮ-ਜਨਮਾਂਤਰਾਂ ਦੇ ਕਰਮ ਭਸਮ ਕਰ ਕੇ ਰਖ ਦਿੰਦਾ ਹੈ। ਵੇਖਣ ਦੀ ਤਾਬ ਮਨੁੱਖ ਦੇ ਅੰਦਰ ਕਿਸ ਤਰ੍ਹਾਂ ਹੁੰਦੀ ਹੈ, ਜਿਵੇਂ ਬਿਜਲੀ ਬਦਲਾਂ ਵਿਚ ਚਮਕੀ ਤੇ ਛੁਪ ਗਈ। ਮਨੁੱਖ ਦੀ ਤਾਬ ਉਸ ਤਰ੍ਹਾਂ ਦੀ ਹੈ। ਝਲਕ ਮਿਲੀ, ਤੇ ਹੁਣ ਨਹੀਂ ਹੈ, ਕਿਉਂਕਿ ਹੁਣ ਤਾਬ ਨਹੀਂ ਰਹੀ। ਹੁਣ ਸਮਰਥਾ ਨਹੀਂ ਰਹੀ। ਹੁਣ ਸਹਿਣ ਕਰਨ ਦੀ ਸ਼ਕਤੀ ਨਹੀਂ ਰਹੀ। ਲੇਕਿਨ ਉਸ ਚਮਕ ਵਿਚ, ਉਸ ਚਾਨਣੇ ਵਿਚ ਜੋ ਆਵਾਜ਼ ਸੀ, ਜੋ ਸੰਗੀਤ ਸੀ, ਉਹ ਤੇ ਹੈ। ਉਸ ਨੂੰ ਸੁਣਦਾ ਹੈ।

**ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ,**

ਖ਼ੁਦਾ ਨੇ ਆਪਣੀ ਇਕ ਹਸਤੀ, ਰੋਸ਼ਨੀ ਦੇ ਰਾਹੀਂ ਪ੍ਰਗਟ ਕੀਤੀ, ਉਹ ਤੇ ਛੁਪ ਗਏ। ਉਹ ਵਾਕ਼ਈ ਪਰਮਾਤਮਾ ਛੁਪ ਗਿਆ। ਮਹਾਰਾਜ ਕਹਿੰਦੇ ਨੇ:-

**ਹੈ ਕੋਈ ਸਾਜਣੁ ਪਰਦਾ ਤੋਰਾ ॥**

(ਅੰਗ ੫੬੨)

ਕੋਈ ਐਸਾ ਵੀ ਪੜਦਾ ਹੈ ਜੋ ਤੈਨੂੰ ਛੁਪਾ ਲਵੇ। **ਹੈ ਕੋਈ ਸਾਜਣੁ ਪਰਦਾ ਤੋਰਾ ॥** ਅਗਰ ਐਸਾ ਵੀ ਕੋਈ ਪੜਦਾ ਹੈ ਜਿਹੜਾ ਪ੍ਰਭੂ ਨੂੰ ਵੀ ਛੁਪਾ ਸਕਦਾ ਹੈ, ਫਿਰ ਤੇ ਪ੍ਰਭੂ ਵੱਡਾ ਨਹੀਂ, ਪੜਦਾ ਵੱਡਾ ਹੈ। ਫਿਰ ਤੇ ਪੜਦੇ ਦੀ ਪੂਜਾ ਕਰੀਏ। ਰੱਬ ਦੀ ਪੂਜਾ ਕਰਨ ਦੀ ਕੀ ਲੋੜ ਹੈ। **ਹੈ ਕੋਈ ਸਾਜਣੁ ਪਰਦਾ ਤੋਰਾ ॥** ਇਸ ਨੂੰ ਭਾਈ ਸਾਹਿਬ ਭਾਈ ਨੰਦ ਲਾਲ ਬੜੇ ਸੋਹਣੇ ਢੰਗ ਨਾਲ ਬਿਆਨ ਕਰਦੇ ਨੇ:-

**ਤੂ ਦਰ ਹਿਜਾਬਿ ਖ਼ੁਦੀ ਯਾਰ ਮਹਿ ਲਕਾ ਕਿ ਕੁਨਦ।**

(ਗਜ਼ਲ ੨੦)

ਜਦ ਤੈਨੂੰ ਪਰਮਾਤਮਾ ਦਿਖਾਈ ਨਾ ਦੇਵੇ, ਤੇਰੀਆਂ ਅੱਖਾਂ ਤੇ ਪੜਦਾ ਪਿਆ ਹੁੰਦਾ ਹੈ, ਉਹ ਤੇ:-

**ਕਿ ਜ਼ਾਹਰ ਜ਼ਹੂਰ ਹੈਂ॥ ਕਿ ਹਾਜ਼ਰ ਹਜ਼ੂਰ ਹੈਂ॥੧੫੦**

(ਪਾ: ੧੦ ਜਾਪੁ ਸਾਹਿਬ)

ਨਹੀਂ ਦਿਖਾਈ ਦੇ ਰਿਹਾ ਤੇਰੀਆਂ ਅੱਖਾਂ ਤੇ ਪੜਦਾ ਪਿਆ ਹੈ। **ਤੂ ਦਰ ਹਿਜਾਬਿ ਖ਼ੁਦੀ,** ਪੜਦੇ ਨੂੰ ਅਰਬੀ ਫ਼ਾਰਸੀ ਵਿਚ ਹਿਜਾਬਿ ਕਹਿੰਦੇ ਨੇ। ਬੁਰਕੇ ਨੂੰ ਵੀ ਹਿਜਾਬਿ ਕਹਿੰਦੇ ਨੇ।

ਖ਼ੁਦੀ (ਹੰਕਾਰ) ਦਾ ਪੜਦਾ ਤੇਰੀਆਂ ਅੱਖਾਂ ਤੇ ਪੈ ਗਿਆ ਹੋਵੇਗਾ ਤੇ ਨਿਰੰਕਾਰ ਨਹੀਂ ਦਿਖਾਈ ਦਿੰਦਾ। **ਤੂ ਦਰ ਹਿਜਾਬਿ ਖ਼ੁਦੀ ਯਾਰ ਮਹਿ ਲਕਾ ਕਿ ਕੁਨਦ।** ਉਹ ਚਮਕਦਾ ਹੋਇਆ ਯਾਰ ਕੀ ਕਰੇ ਤੇਰੀਆਂ ਅੱਖਾਂ ਦੇ ਉੱਤੇ ਹੀ ਪੜਦਾ ਪਿਆ ਹੋਇਆ ਹੈ। ਉਹ ਤੇ ਚੰਨ ਦੀ ਤਰ੍ਹਾਂ ਸਾਹਮਣੇ ਪ੍ਰਗਟ ਹੈ। ਭਾਈ ਨੰਦ ਲਾਲ ਕਹਿੰਦੇ ਨੇ ਉਹ ਤੇ ਚੜ੍ਹਿਆ ਹੋਇਆ ਹੈ, ਉਹ ਤੇ ਚੰਨ ਦੀ ਤਰ੍ਹਾਂ ਹੈ, ਸਾਹਮਣੇ ਪ੍ਰਗਟ ਹੈ। ਨਹੀਂ ਤੈਨੂੰ ਦਿਖਾਈ ਦਿੰਦਾ, ਕੀ ਕਰੀਏ ਤੇਰੀਆਂ ਅੱਖਾਂ ਤੇ ਹੀ ਹਿਜਾਬਿ ਹੈ। ਪਰਮਾਤਮਾ ਦੇ ਉੱਪਰ ਕੋਈ ਹਿਜਾਬਿ ਨਹੀਂ ਹੈ। **ਹੈ ਕੋਈ ਸਾਜਣੁ ਪਰਦਾ ਤੋਰਾ ॥** ਹੈ ਕੋਈ ਇਸ ਤਰ੍ਹਾਂ ਦਾ ਪੜਦਾ, ਹੇ ਸੱਜਣ ਜਿਹੜਾ ਤੈਨੂੰ ਛੁਪਾ ਦੇਵੇ। ਅਮੀਰ ਖ਼ੁਸਰੋ ਜੋ ਕਹਿ ਰਿਹਾ ਹੈ, ਉਸ ਦਾ ਵੀ ਭਾਵ ਇਹੀ ਹੈ।

**ਛੁਪ ਗਏ ਵੋਹ ਸਾਜ਼ੇ ਹਸਤੀ ਛੇੜ ਕਰ,**
**ਅਬ ਤੋ ਬਸ ਆਵਾਜ਼ ਹੀ ਆਵਾਜ਼ ਹੈ।**

ਉਸ ਦੀ ਆਵਾਜ਼ ਸੁਣਾਈ ਦੇ ਰਹੀ ਹੈ। ਉਸ ਦੀ ਆਵਾਜ਼ ਸੰਗੀਤਮਈ ਹੈ। ਉਸ ਦੀ ਆਵਾਜ਼ ਗੀਤਮਈ ਹੈ।

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**
**ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥**

(ਜਪੁ ਜੀ ਸਾਹਿਬ)

ਕਿਧਰੇ ਇਹ ਨਾ ਸਮਝ ਲੈਣਾ, **ਸੋ ਦਰੁ**, ਉਸ ਦੇ ਦਰ ਤੇ ਇਕ ਲੰਬੀ ਜਿਹੀ ਸਟੇਜ ਬਣੀ ਹੋਵੇਗੀ। ਬਹੁਤ ਸਾਰੇ ਰਾਗੀ ਬੈਠੇ ਹੋਣਗੇ। ਕੀਰਤਨ ਕਰਦੇ ਹੋਣਗੇ, ਰਾਗ ਅਲਾਪਦੇ ਹੋਣਗੇ। ਫਿਰ ਤੇ ਸਾਕਾਰ ਪਰਮਾਤਮਾ ਵੀ ਕੋਈ ਵਿਅਕਤੀ ਦੀ ਤਰ੍ਹਾਂ ਬੈਠਾ ਹੋਵੇਗਾ। ਉਹ ਤੇ ਇਕ ਵਿਆਪਕ ਸ਼ਕਤੀ ਹੈ। ਉਹ ਤੇ ਸਰਬ ਵਿਆਪਕ ਹੈ। ਦਰਅਸਲ ਉਸ ਦੇ ਵਿਚੋਂ ਹੀ ਸੰਗੀਤ, ਰਾਗ, ਨਾਦ, ਗਿਆਨ, ਵਿਗਿਆਨ ਸਭ ਉਸ ਤੋਂ ਹੀ ਪ੍ਰਗਟ ਹੁੰਦਾ ਹੈ। ਨੁਕਤਾ ਵੀ ਮੈਂ ਬਿਆਨ ਕਰ ਦਿਆਂ। ਹਰ ਮਨੁੱਖ ਕੋਲ ਅਗਰ ਕਿਸੇ ਪੱਖ ਦਾ ਵੀ ਗਿਆਨ ਹੋਵੇ। ਉਹ ਗਿਆਨ ਉਧਾਰ ਹੈ, ਸਭ ਪਰਮਾਤਮਾ ਤੋਂ ਆਇਆ ਹੈ। ਉਸ ਦਾ ਆਪਣਾ ਨਹੀਂ ਹੈ। ਸਿਰਫ ਇਤਨਾ ਹੈ, ਸੱਚੇ ਈਮਾਨਦਾਰ ਕਬੂਲ ਕਰਦੇ ਨੇ, ਪ੍ਰਭੂ ਅਸੀਂ ਤੇ ਕੁਛ ਵੀ ਨਹੀਂ ਸਭ ਕੁਛ ਤੇਰਾ ਹੀ ਹੈ। ਗਿਆਨ ਤੇਰਾ ਹੈ। ਪਰ ਅਹੰਕਾਰੀ ਕਹਿੰਦੇ ਨੇ, ਨਹੀਂ ਇਹ ਗਿਆਨ ਮੇਰਾ ਹੈ। ਅੱਜ ਤਕ ਕਿਸੇ ਬ੍ਰਹਮ ਗਿਆਨੀ ਨੇ ਨਹੀਂ ਆਖਿਆ ਕਿ ਇਹ ਗਿਆਨ ਮੇਰਾ ਹੈ। ਹੁਣ ਗਿਆਨ ਸਾਰਾ ਬਾਣੀ ਵਿਚ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ ਬਾਣੀ ਮੇਰੀ ਨਹੀਂ। ਫਿਰ ਕਿਸ ਦੀ ਹੈ?

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

(ਅੰਗ ੭੨੨)

ਗਿਆਨ ਸਾਰਾ ਬਾਣੀ ਵਿਚ ਹੈ ਅਤੇ ਬਾਣੀ ਸਾਰੀ ਖਸਮ ਦੀ ਹੈ। ਗੁਰੂ ਨਾਨਕ ਦੇਵ ਜੀ ਸੁਣਾ ਰਹੇ ਨੇ। ਇਕ ਸਹੀ ਈਮਾਨਦਾਰ ਆਤਮਾ ਕਬੂਲ ਕਰ ਲਵੇਗੀ ਕਿ ਇਹ ਗਿਆਨ ਮੇਰਾ ਨਹੀਂ ਹੈ। ਕਲਗੀਧਰ ਪਾਤਸ਼ਾਹ ਕਹਿੰਦੇ ਨੇ:-

**ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ ॥**

(ਦਸਮ ਗ੍ਰੰ.ਅੰਗ ੧੩੬)

ਜੋ ਪ੍ਰਭੂ ਨੇ ਆਖਿਆ ਹੈ ਮੈਂ ਸੁਣਿਆ, ਜਗਤ ਨੂੰ ਕਹਿ ਰਿਹਾ ਹਾਂ। ਮੇਰੇ ਬੋਲ ਨਹੀਂ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ। ਇਸੇ ਤਰ੍ਹਾਂ ਹੀ ਮੁਹੰਮਦ ਸਾਹਿਬ ਜੀ ਨੇ ਕਹਿ ਦਿੱਤਾ। ਇਹ ਕੁਰਾਨ ਮੇਰੇ ਤੇ ਨਾਜ਼ਿਲ ਹੋਈ ਹੈ, ਇਲਹਾਮ ਹੈ, ਮੇਰੀ ਨਹੀਂ ਹੈ। ਉਸ

ਵਕਤ ਲੋਗਾਂ ਨੇ ਬਹੁਤਵਿਸ਼ਵਾਸ ਵੀ ਕੀਤਾ, ਖ਼ਾਸ ਕਰਕੇ ਉਨ੍ਹਾਂ ਦੀ ਪਤਨੀ ਨੇ। ਕਿਉਂਕਿ ਮੁਹੰਮਦ ਸਾਹਿਬ ਬਿਲਕੁਲ ਅਨਪੜ੍ਹ ਸਨ। ਬਿਲਕੁਲ ਲੈ-ਬਦ ਕੁਰਾਨ। ਗੀਤਮਈ, ਸੰਗੀਤਮਈ, ਸਭ ਕੁੱਝ ਲੈ-ਬਦਤਾ ਵਿਚ ਸੀ। ਅੰਦਰੋਂ ਕਵਿਤਾ ਵੀ ਨਿਕਲੇ, ਕਵਿਤਾ ਵੀ ਬੜੀ ਗਹਰੀ ਅਤੇ ਉਸ ਦੇ ਵਿਚ ਮਿਠਾਸ ਵੀ ਹੋਵੇ, ਤਰੰਨਮ ਵੀ ਹੋਵੇ। ਹਜ਼ਰਤ ਖਦੀਜਾ ਜੋ ਉਨ੍ਹਾਂ ਦੀ ਬੇਗ਼ਮ ਸੀ, ਉਹ ਹੈਰਾਨ ਰਹਿ ਗਈ। ਉਸ ਨੇ ਪੁੱਛ ਲਿਆ ਔਰ ਉਸ ਦਾ ਪੁਛਣਾ ਵੀ ਦਸਦਾ ਹੈ ਕਿ ਕੁੱਝ ਅਧਿਆਤਮਿਕ ਤਤ ਦੀ ਵੀ ਉਸ ਨੂੰ ਸੂਝ ਸਮਝ ਸੀ। ਉਸ ਨੇ ਕਹਿ ਦਿੱਤਾ ਹਜ਼ਰਤ ਮੈਨੂੰ ਕੁੱਝ ਸ਼ੱਕ ਹੋ ਰਿਹਾ ਹੈ। ਬੋਲ ਤੁਹਾਡੇ ਨਹੀਂ ਹੋ ਸਕਦੇ, ਕਿਸੇ ਦੇ ਦੁਹਰਾ ਰਹੇ ਹੋ। ਮੁਹੰਮਦ ਸਾਹਿਬ ਨੇ ਸਚਾਈ ਕਬੂਲ ਕੀਤੀ, ਕਿਉਂਕਿ ਹੰਕਾਰ ਨਹੀਂ ਸੀ। ਖਦੀਜਾ ਤੂੰ ਠੀਕ ਸਮਝਿਆ ਹੈ। ਮੁਹੰਮਦ ਤੇ ਚੁੱਪ ਕਰ ਗਿਆ ਹੈ ਪਰ ਹੁਣ ਤੇ ਖ਼ੁਦਾ ਪਤਾ ਨਹੀਂ ਕੀ ਬੋਲ ਰਿਹਾ ਹੈ, ਮੈਨੂੰ ਵੀ ਨਹੀਂ ਸਮਝ। ਪਰ ਅਨੰਦ ਮੈਨੂੰ ਆ ਰਿਹਾ ਹੈ। ਰਸ ਮੈਨੂੰ ਆ ਰਿਹਾ ਹੈ, ਅਨੰਦ ਦੀ ਬਾਰਿਸ਼ ਹੋ ਰਹੀ ਹੈ। ਖਦੀਜਾ ਮੈਨੂੰ ਵੀ ਨਹੀਂ ਪਤਾ ਕਿਸ ਦੇ ਬੋਲ ਨੇ। ਮੁਹੰਮਦ ਤੇ ਚੁਪ ਕਰ ਗਿਆ ਹੈ। ਹੁਣ ਤੇ ਜੋ ਕੁੱਝ ਬੋਲ ਰਿਹਾ ਹੈ, ਖ਼ੁਦਾ ਹੀ ਬੋਲ ਰਿਹਾ ਹੈ। ਇਸੇ ਤਰਾਂ ਹੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਹਉ ਆਪਹੁ ਬੋਲਿ ਨ ਜਾਣਦਾ.....॥**

ਮੈਂ ਤੇ ਜਾਣਦਾ ਹੀ ਨਹੀਂ। ਇਸ ਤਰ੍ਹਾਂ ਦੇ ਬੋਲ ਬੋਲਣਾ ਮੈਂ ਤੇ ਜਾਣਦਾ ਹੀ ਨਹੀਂ:-

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

(ਅੰਗ ੭੬੩)

ਇਕ ਦੂਜਾ ਨੁਕਤਾ ਵੀ ਪੜ੍ਹ ਲਉ ਤਾਕਿ ਗੱਲ ਪੂਰੀ ਪਕੜ ਵਿਚ ਆ ਜਾਏ। ਜਿਤਨਾ ੨ ਮਨੁੱਖ ਦੇ ਅੰਦਰ ਪਰਮਾਤਮਾ ਪ੍ਰਗਟ ਹੁੰਦਾ ਜਾਏਗਾ, ਉਤਨਾ ੨ ਮਨੁੱਖ ਦਾ ਆਪਾ ਮਿਟਦਾ ਜਾਏਗਾ। ਇਸ ਬੁਨਿਆਦੀ ਤਤ ਨੂੰ ਵੀ ਸਮਝਣਾ, ਕਿਉਂਕਿ ਸੁੱਤੇਸਿੱਧ ਗੱਲ ਚਲ ਪਈ ਹੈ। ਜੇ ਪੂਰਨ ਪਰਮਾਤਮਾ, ਪੂਰਨ ਰੂਪ ਵਿਚ ਅਜੇ ਪ੍ਰਗਟ ਨਹੀਂ ਹੋਇਆ ਤਾਂ ਸਮਝ ਲੈਣਾ ਇਹ ਨਾਮ ਅਭਿਆਸੀ ਪੂਰਨ ਤੌਰ ਤੇ ਅਜੇ ਮਿਟਿਆ ਨਹੀਂ ਹੈ।

**ਆਪੁ ਗਵਾਈਐ ਤਾ ਸਹੁ ਪਾਈਐ.....॥**

(ਅੰਗ ੭੨੨)

ਪਹਿਲੇ ਗੰਵਾ ਤੇ ਸਈ, ਮਿਟਾ ਤੇ ਸਈ। ਜਿਤਨਾ ਮਨੁੱਖ ਮਿਟਦਾ ਜਾਏਗਾ, ਉਤਨਾ ਪ੍ਰਭੂ ਪ੍ਰਗਟ ਹੁੰਦਾ ਜਾਏਗਾ। ਜਿਤਨਾ ਮਨੁੱਖ ਨੇ ਆਪਣੇ ਆਪ ਨੂੰ ਪ੍ਰਗਟ ਕੀਤਾ ਮੈਂ ਦਾਨੀ, ਮੈਂ ਗਿਆਨੀ, ਮੈਂ ਮਹਾਨ, ਮੈਂ ਸਮਰਥ, ਉਤਨਾ ਹੀ ਉਸ ਦੇ ਅੰਦਰ ਪ੍ਰਭੂ ਗੁਪਤ ਹੋ ਜਾਏਗਾ। ਜਿਤਨਾ ਅਹੰਕਾਰੀ ਮਨੁੱਖ ਹੋਵੇਗਾ, ਓਥੇ ਨਿਰੰਕਾਰ ਉਤਨਾ ਹੀ ਗੁਪਤ ਹੋ ਜਾਏਗਾ। ਜਿਤਨਾ ਨਿਰਮਾਣ ਮਨੁੱਖ ਹੋਵੇਗਾ, ਪ੍ਰਭੂ ਉਤਨਾ ਹੀ ਪ੍ਰਗਟ ਹੋ ਜਾਏਗਾ।

ਅਧਿਆਤਮਿਕ ਮੰਡਲ ਦੀਆਂ ਚਾਰ ਸਟੇਜਾਂ ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਇਸ ਪਾਵਨ ਪਵਿੱਤਰ ਬਾਣੀ ਵਿਚ ਬਿਆਨ ਕੀਤੀਆਂ ਨੇ। ਪਹਿਲੀ ਸਟੇਜ ਅਗਰ ਮਨੁੱਖ ਦਾ ਧਿਆਨ ਚਲ ਪਿਆ ਹੈ, ਉਹ ਸਰੀਰ ਨੂੰ ਪ੍ਰੇਰਿਤ ਕਰੇਗਾ, ਸਰੀਰ ਕਰਮ ਕਾਂਡ ਕਰੇਗਾ। ਉਹ ਕਰਮਾਂ ਦੇ ਵਿਚ ਪ੍ਰਵਿਰਤ ਹੋਵੇਗਾ। ਇਸ ਨੂੰ ਪ੍ਰਵਿਰਤੀ ਕਰਮ ਆਖਿਆ ਹੈ। ਸੇਵਾ ਕਰੇਗਾ, ਅੰਮ੍ਰਿਤ ਵੇਲੇ ਉਠੇਗਾ, ਗੁਰਦਵਾਰੇ ਆਵੇਗਾ, ਕੀਰਤਨ ਸੁਣੇਗਾ, ਕਥਾ ਸੁਣੇਗਾ, ਦਾਨ ਕਰੇਗਾ, ਪੁੰਨ ਕਰੇਗਾ, ਪਾਠ ਕਰੇਗਾ, ਪੂਜਾ ਕਰੇਗਾ। ਐਸਾ ਕੋਈ ਵੀ ਕਰਮ ਨਹੀਂ

ਜਿਹੜਾ ਉਹ ਨਾ ਕਰੇ, ਕਿਉਂਕਿ ਪ੍ਰੇਰਿਤ ਹੋਇਆ ਹੈ। ਪਰ ਸਾਰੇ ਕਰਮ ਅਜੇ ਸਰੀਰ ਦੇ ਕਰਮ ਨੇ। ਇਸ ਨੂੰ ਹਿੰਦੂ ਸਮਾਜ, ਸਨਾਤਨ ਮੱਤ ਕਰਮ ਕਾਂਡ ਕਹਿੰਦਾ ਹੈ। ਇਸ ਨੂੰ ਇਸਲਾਮ ਸ਼ਰਾ ਕਹਿੰਦਾ ਹੈ। ਜਿਹੜੇ ਸ਼ਰਾ ਤੇ ਹੀ ਬਿਲਕੁਲ ਰੁਕ ਜਾਂਦੇ ਨੇ ਅਤੇ ਜਿਹੜਾ ਸਾਧਨਾ ਕਰਕੇ ਸ਼ਰਾ ਤੋਂ ਅੱਗੇ ਚਲਾ ਗਿਆ ਹੈ, ਤਰੀਕਤ ਮਾਰਫ਼ਤ ਫਿਰ ਉਨ੍ਹਾਂ ਦੋਨਾਂ ਦਾ ਆਪਸ ਵਿਚ ਤਾਲਮੇਲ ਨਹੀਂ ਬੈਠਦਾ। ਕਿਤਨੇ ਹੀ ਫ਼ਸਾਦ ਖੜੇ ਹੋ ਜਾਂਦੇ ਨੇ। ਜਾਂ ਮੈਂ ਇਨ੍ਹਾਂ ਲਾਵਾਂ ਦੇ ਹਿਸਾਬ ਨਾਲ ਕਹਿ ਦਿਆਂ, ਜਿਸ ਦੀ ਅਜੇ ਪਹਿਲੀ ਲਾਂਵ ਹੋਈ ਹੈ ਪਰਮਾਤਮਾ ਦੇ ਨਾਲ ਪਰ ਕਿਸੇ ਦੀਆਂ ਤਿੰਨ ਹੋ ਗਈਆਂ ਨੇ, ਚਾਰ ਹੋ ਗਈਆਂ ਨੇ ਪਰਮਾਤਮਾ ਦੇ ਨਾਲ ਉਹ ਤੇ ਅੱਗੇ ਹੈ। ਪਰ ਕੋਈ ਪਹਿਲੀ ਲਾਂਵ ਤੇ ਹੀ ਰੁਕ ਗਿਆ ਹੈ, ਅੱਗੇ ਚਲਿਆ ਹੀ ਨਹੀਂ। ਪਹਿਲੇ ਪੜਾਅ ਤੇ ਹੀ ਰੁਕ ਗਿਆ ਹੈ ਔਰ ਅਗਰ ਲੰਬੇ ਸਮੇਂ ਤਕ ਰੁਕਿਆ ਰਹਿ ਗਿਆ ਹੈ। ਇਹ ਮਨੁੱਖ ਜਿਤਨਾ ਕਠੋਰ ਹੋਵੇਗਾ, ਜ਼ਾਲਿਮ ਤੋਂ ਜ਼ਾਲਿਮ ਮਨੁੱਖ ਵੀ ਇਤਨਾ ਕਠੋਰ ਨਹੀਂ ਹੋਵੇਗਾ। ਸਿਰਫ਼ ਇਤਨਾ ਹੋਵੇਗਾ, ਇਸਦੇ ਉੱਪਰ ਮੋਹਰ ਧਰਮ ਦੀ ਲਗੀ ਹੋਵੇਗੀ ਔਰ ਧਰਮ ਦੇ ਨਾਮ ਉੱਪਰ ਸਾਰੀ ਕਠੋਰਤਾ ਨੂੰ ਜਨਮ ਦੇਵੇਗਾ। ਪੰਜ ਹਜ਼ਾਰ ਸਾਲ ਤਕ ਬ੍ਰਾਹਮਣਾਂ ਨੇ ਸ਼ੂਦਰਾਂ ਲਈ ਮੰਦਰਾਂ ਦੇ ਦਰਵਾਜ਼ੇ ਬੰਦ ਰਖੇ।

ਵਿਦਿਆਲਿਆਂ ਦੇ ਦਰਵਾਜ਼ੇ ਬੰਦ ਰਖੇ। ਵਿਚਾਰਿਆਂ ਨੂੰ ਜਦੋਂ ਬਾਜ਼ਾਰ ਦੇ ਵਿਚੋਂ ਲੰਘਣਾ ਪੈਂਦਾ ਸੀ, ਗਲੇ ਦੇ ਵਿਚ ਘੜਿਆਲ ਪਾ ਕੇ, ਵਜਾ ਕੇ ਲੰਘਣਾ ਪੈਂਦਾ ਸੀ ਤਾਕਿ ਦੂਜੇ ਇਕ ਪਾਸੇ ਹੋ ਜਾਣ ਕਿਉਂਕਿ ਅਛੂਤ ਹੈ, ਇਸਦੀ ਛਾਇਆ ਵੀ ਨਹੀਂ ਪੈਣੀ ਚਾਹੀਦੀ। ਮਨੁੱਖ ਨੂੰ ਪਸ਼ੂਆਂ ਤੋਂ ਵੀ ਥੱਲੇ ਗਿਰਾ ਕੇ ਰਖਣਾ, ਇਹ ਸਭ ਕੁੱਝ ਧਰਮ ਦੇ ਨਾਮ ਤੇ ਹੋਇਆ। ਧਰਮ ਦੇ ਨਾਮ ਦੇ ਉੱਤੇ ਅੱਜ ਤਕ ਪਤਾ ਨਹੀਂ ਕਿਤਨਿਆਂ ਦੇ ਹੱਥ ਕੱਟੇ ਗਏ ਨੇ, ਕਿਤਨਿਆਂ ਦੇ ਪੈਰ ਕੱਟੇ ਗਏ ਨੇ। ਸਿਰਫ਼ ਧਰਮ ਦੇ ਨਾਮ ਤੇ, ਸ਼ਰਾ ਦੇ ਨਾਮ ਤੇ। ਸ਼ਰਾ ਕਹਿੰਦੀ ਹੈ। ਔਰ ਇਸ ਤਰਾਂ ਦੇ ਸ਼ਰਅਈ ਮਨੁੱਖ, ਪਹਿਲੀ ਲਾਂਵ ਤੇ ਰੁਕੇ ਹੋਏ, ਪਹਿਲੇ ਪੜਾਅ ਤੇ ਰੁਕੇ ਹੋਏ, ਮੈਂ ਸਿੱਖ ਜਗਤ ਵਿਚ ਵੀ ਵੇਖੇ ਨੇ। ਮੋਹਰ ਤੇ ਉਨ੍ਹਾਂ ਦੇ ਉੱਤੇ ਧਰਮ ਦੀ ਲਗੀ ਹੋਈ ਹੈ ਪਰ ਹੈਨ ਕਠੋਰ, ਬੜੇ ਦੁਸ਼ਟ, ਬੜਾ ਅਨਰਥ ਕਰਦੇ ਨੇ। ਐਸੇ ਮਨੁੱਖ ਧਰਮ ਬਾਰੇ ਅਸ਼ਰਧਾ ਨੂੰ ਜਨਮ ਦਿੰਦੇ ਨੇ। ਐਸੇ ਮਨੁੱਖ ਸਾਰਿਆਂ ਦਾ ਈਸ਼ਵਰੀ ਵਿਸ਼ਵਾਸ ਕਮਜ਼ੋਰ ਕਰਦੇ ਨੇ। ਇਹ ਠੀਕ ਹੈ, ਔਰ ਇਸ ਨੂੰ ਸਹੀ ਜਾਨਣਾ ਧਾਰਮਿਕ ਮਨੁੱਖ ਦੀ ਇਕ ਗਲਤੀ ਵੀ ਕਰੋੜਾਂ ਗਲਤੀਆਂ ਵਰਗੀ ਹੈ। ਇਕ ਪਾਪੀ ਦੀਆਂ ਕਰੋੜਾਂ ਗਲਤੀਆਂ ਵੀ ਸ਼ਾਇਦ ਇਕ ਗਲਤੀ ਦੇ ਬਰਾਬਰ ਨਾ ਹੋਵਣ। ਕਿਉਂਕਿ ਧਾਰਮਿਕ ਮਨੁੱਖ ਦੀ ਇਕ ਗਲਤੀ ਬਹੁਤ ਸਾਰਿਆਂ ਦੀ ਸ਼ਰਧਾ ਨੂੰ ਸਟ ਪਹੁੰਚਾਏਗੀ। ਬਹੁਤ ਸਾਰਿਆਂ ਦੀਆਂ ਭਾਵਨਾਵਾਂ ਵਿਚ ਛੇਦ ਕਰੇਗੀ। ਹੁਣ ਤੁਸੀਂ ਆਖੋਗੇ ਕਿ ਧਾਰਮਿਕ ਮਨੁੱਖ ਗਲਤੀ ਕਰਦਾ ਕਿਉਂ ਹੈ। ਅਸਲ ਵਿਚ ਉਹ ਰੁਕ ਜਾਂਦਾ ਹੈ। ਜਿਵੇਂ ਰੁਕਿਆ ਹੋਇਆ ਪਾਣੀ ਗੰਦਾ ਹੋ ਜਾਂਦਾ ਹੈ। ਰੁਕਿਆ ਹੋਇਆ ਧਿਆਨ, ਮਨੁੱਖ ਨੂੰ ਗੰਦਾ ਕਰ ਦਿੰਦਾ ਹੈ। ਮੈਂ ਇਸ ਪੇਸ਼ੇ ਵਿਚ ਹਾਂ। ਆਮ ਸਾਧਾਰਨ ਮਨੁੱਖ ਵੀ ਕਈ ਦਫ਼ਾ ਐਸਾ ਅਨਰਥ ਨਹੀਂ ਕਰਦੇ ਜੋ ਮੈਂ ਕਈ ਦਫ਼ਾ ਦੇਖਦਾ ਹਾਂ ਗੁਣੀ ਗਿਆਨੀ ਕਰ ਦਿੰਦੇ ਨੇ। ਹੈਰਾਨ ਹੋ ਜਾਂਦਾ ਹਾਂ। ਗੁਰਦਵਾਰਿਆਂ ਦੇ ਪ੍ਰਬੰਧਕ ਕਰ ਦਿੰਦੇ ਨੇ, ਹੋਰ ਨਹੀਂ ਕਰ ਸਕਦੇ। ਹੈਰਾਨਗੀ ਹੋ ਜਾਂਦੀ ਹੈ ਕਿ ਇਹ ਤੇ ਸੇਵਾ ਕਰ ਰਹੇ ਨੇ, ਇਹ ਐਸਾ ਕਰ ਰਹੇ ਨੇ। ਸੁਰਤ ਰੁਕੀ ਹੋਈ ਹੈ। ਰੁਕਿਆ ਹੋਇਆ ਪਾਣੀ ਜਿਵੇਂ ਗੰਦਾ ਹੋ ਜਾਂਦਾ ਹੈ, ਇਸ ਤਰ੍ਹਾਂ ਗੰਦੇ ਹੋ ਜਾਂਦੇ ਨੇ।

ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਮਾਸੂਮ ਲਾਡਲਿਆਂ ਬਾਰੇ, ਦੀਵਾਰਾਂ ਵਿਚ ਚਿਨਣ ਦਾ ਫ਼ਤਵਾ ਕਾਜ਼ੀ ਨੇ ਦਿੱਤਾ ਹੈ। ਹੱਥ ਵਿਚ ਲੰਬੀ ਤਸਬੀ ਹੈ, ਬਗ਼ਲ ਦੇ ਵਿਚ ਕੁਰਾਨ ਸ਼ਰੀਫ ਹੈ। ਫ਼ਜ਼ਰ ਦੀ ਨਮਾਜ਼ ਪੜ੍ਹਦਾ ਹੈ, ਅਸਰ (Afternoon) ਦੀ ਨਮਾਜ਼ ਪੜ੍ਹਦਾ

ਹੈ, ਜੋਹਰ ਦੀ ਨਮਾਜ਼ ਪੜ੍ਹਦਾ ਹੈ, ਮਗਰਬ ਦੀ ਨਮਾਜ਼ ਪੜ੍ਹਦਾ ਹੈ ਅਤੇ ਰਾਤ ਨੂੰ ਇਸ਼ਾ ਦੀ ਨਮਾਜ਼ ਪੜ੍ਹਦਾ ਹੈ। ਪੰਜੇ ਪੜ੍ਹਦਾ ਹੈ। ਗਜ਼ਬ ਦੀ ਗੱਲ, ਦੋ ਵਕਤ ਕੁਰਾਨ ਦੀ ਤਲਾਵਤ ਵੀ ਕਰਦਾ ਹੈ, ਪਾਠ ਵੀ ਕਰਦਾ ਹੈ। ਜ਼ਕਾਤ ਵੀ ਦਿੰਦਾ ਹੈ। ਜਿਸ ਵਕਤ ਉਹ ਫ਼ਤਵਾ ਸਾਦਰ ਕਰ ਰਿਹਾ ਸੀ ਉਸ ਵਕਤ ਵੀ ਉਸ ਦੇ ਹੱਥ ਵਿਚ ਤਸਬੀ ਸੀ। ਫ਼ਤਵਾ ਕੀ ਦੇ ਰਿਹਾ ਹੈ, ਇਨ੍ਹਾਂ ਬਚਿਆਂ ਨੂੰ ਜ਼ਿੰਦਾ ਦੀਵਾਰ ਵਿਚ ਚਿਣ ਦਿਉ। ਹੈਰਾਨਗੀ ਹੈ, ਧਾਰਮਿਕ ਮਨੁੱਖ। ਅਗਰ ਧਾਰਮਿਕ ਮਨੁੱਖ ਐਸਾ ਫ਼ਤਵਾ ਜਾਰੀ ਕਰ ਸਕਦਾ ਹੈ ਤਾਂ ਡਾਕਟਰ ਮੁਹੰਮਦ ਇਕਬਾਲ ਦੇ ਬੋਲ ਸੁਣ ਲਉ:-

***ਕਤਲੇ ਮਾਸੂਮ ਕਰੋ ਔਰ ਮਾਵੇ ਜਫ਼ਾ ਰਹਿਤੇ ਹੋ।***
***ਕਿਆ ਇਸੇ ਦੀਨ ਕੋ ਤੁਮ ਦੀਨੇ ਖ਼ੁਦਾ ਕਹਿਤੇ ਹੋ।***

ਬੜੀ ਚੋਟ ਕੀਤੀ ਉਸ ਨੇ। ਅਗਰ ਇਹੀ ਖ਼ੁਦਾਈ ਧਰਮ ਹੈ ਤਾਂ ਫਿਰ ਸ਼ੈਤਾਨ ਦਾ ਕਿਹੜਾ ਧਰਮ ਹੋਵੇਗਾ। *ਕਤਲੇ ਮਾਸੂਮ ਕਰੋ ਔਰ ਮਾਵੇ ਜਫ਼ਾ ਰਹਿਤੇ ਹੋ। ਕਿਆ ਇਸੇ ਦੀਨ ਕੋ ਤੁਮ ਦੀਨੇ ਖ਼ੁਦਾ ਕਹਿਤੇ ਹੋ।* ਹੈਰਾਨਗੀ ਹੋ ਜਾਂਦੀ ਹੈ, ਕਿਆ ਖ਼ੁਦਾ ਦੇ ਨਾਮ ਤੇ, ਧਰਮ ਦੇ ਨਾਮ ਤੇ। ਪੰਜ ਹਜ਼ਾਰ ਸਾਲ ਤਕ ਧਰਮ ਦੇ ਨਾਮ ਤੇ ਜੋ ਬ੍ਰਾਹਮਣਾਂ ਨੇ ਅਨਰਥ ਕੀਤਾ। ਇਸ ਦੇਸ ਵਿਚ ਧਰਮ ਤੋਂ ਮੁਨਕਰ ਹੋਣ ਦੇ ਜੋ ਜਜ਼ਬੇ ਪੈਦਾ ਹੋਏ, ਕੁੱਝ ਇਥੋਂ ਵੀ ਪੈਦਾ ਹੋਏ ਨੇ। ਧਾਰਮਿਕ ਮਨੁੱਖ ਇਸ ਤਰ੍ਹਾਂ ਕਰਦੇ ਨੇ। ਗੁਰਦਵਾਰਿਆਂ ਦੇ ਪ੍ਰਬੰਧਕਾਂ ਦੇ ਹਾਲਾਤ ਦੇਖ ਕੇ, ਸਿਆਸੀ ਝਗੜੇ ਦੇਖ ਕੇ ਔਰ ਗੁਣੀ ਗਿਆਨੀਆਂ ਦੀ ਜ਼ਿੰਦਗੀ ਦੇਖ ਕੇ, ਜੋ ਅਜੇ ਕੱਚੇ ਸ਼ਰਧਾਲੂ ਨੇ, ਉਨ੍ਹਾਂ ਦੀ ਸ਼ਰਧਾ ਨੂੰ ਬੜੀ ਸੱਟ ਲਗਦੀ ਹੈ। ਹਿਰਦੇ ਉਨ੍ਹਾਂ ਦੇ ਟੁੱਟ ਜਾਂਦੇ ਨੇ। ਇਹ ਠੀਕ ਹੈ ਧਾਰਮਿਕ ਮਨੁੱਖ ਦੀ ਇਕ ਗਲਤੀ ਕਰੋੜਾਂ ਗਲਤੀਆਂ ਵਰਗੀ ਹੈ, ਸ਼ਾਇਦ ਪਾਪੀ ਦੀਆਂ ਕਰੋੜਾਂ ਗਲਤੀਆਂ ਵੀ ਇਕ ਗਲਤੀ ਵਰਗੀਆਂ ਨਾ ਹੋਵਣ। ਕਿਉਂਕਿ ਪਾਪੀ ਦੀ ਗਲਤੀ ਕਿਸੇ ਧਾਰਮਿਕ ਦੀ ਸ਼ਰਧਾ ਨੂੰ ਸੱਟ ਨਹੀਂ ਮਾਰਦੀ, ਕਿਉਂਕਿ ਅਗਲਾ ਸਮਝਦਾ ਹੈ ਕਿ ਹੈ ਹੀ ਚੋਰ, ਹੈ ਹੀ ਪਾਪੀ। ਪਰ ਅਗਰ ਉਸ ਨੂੰ ਇਹ ਪਤਾ ਚਲੇ ਕਿ ਇਹ ਤੇ ਗੁਰਦੁਆਰੇ ਦੀ ਸੇਵਾ ਕਰਦਾ ਹੈ, ਇਹ ਤੇ ਦਾਨੀ ਹੈ, ਗਿਆਨੀ ਹੈ, ਨਾਮ ਜਪਦਾ ਹੈ, ਅੰਮ੍ਰਿਤ ਵੇਲੇ ਉਠਦਾ ਹੈ ਇਸ ਨੇ ਐਸਾ ਅਨਰਥ ਕੀਤਾ ਹੈ।

ਆਪ ਦੀ ਜਾਣਕਾਰੀ ਲਈ ਲਿਖ ਰਿਹਾ ਹਾਂ ਕਿ ਹੁਣੇ ਹੁਣੇ ਪੰਜਾਬ ਹਾਈ ਕੋਰਟ ਨੇ ਇਕ ਉੱਘੇ ਸੰਤ ਨੂੰ ਦਸ ਸਾਲ ਦੀ ਸਜ਼ਾ ਦਿੱਤੀ ਹੈ। ਆਜ਼ਾਦ ਜੀ ਬੈਠੇ ਨੇ, ਪੰਜਾਬੀ ਦੇ ਪੇਪਰਾਂ ਵਿਚ ਨਿਕਲਿਆ ਹੈ (ਇਹ ਗੱਲ ਫਰਵਰੀ ੨੦੦੫ ਦੀ ਹੈ)। ਕਨੇਡਾ ਦੇ ਚੋਟੀ ਦੇ ਇਕ ਧਾਰਮਿਕ ਮਨੁੱਖ ਨੂੰ ਤਿੰਨ ਸਾਲ ਪਹਿਲੇ, ਉਥੋਂ ਦੀ ਅਦਾਲਤ ਨੇ ੯ ਸਾਲ ਦੀ ਸਜ਼ਾ ਸੁਣਾਈ। ਮੈਂ ਓਥੇ ਸੀ, ਹੈਰਾਨ ਹੋਇਆ। ਉਸ ਬੰਦੇ ਨਾਲ ਮੇਰਾ ਬਹਸ-ਮੁਬਾਸਹ ਵੀ ਹੋ ਗਿਆ ਸੀ। ਉਹ ਮੇਰੇ ਤੇ ਔਖਾ ਵੀ ਹੋ ਗਿਆ ਸੀ। ਉਹ ਆਪਣੇ ਆਪ ਨੂੰ ਬੜਾ ਗਿਆਨੀ ਸਾਬਤ ਕਰੇ ਮੈਂ ਕਿਹਾ ਠੀਕ ਹੈ। ਸਾਨੂੰ ਇਤਨੀ ਸਮਝ ਨਹੀਂ ਮੈਂ ਇਤਨਾ ਪੜ੍ਹਿਆ ਲਿਖਿਆ ਨਹੀਂ। ਪਰਮਾਤਮਾ ਨੇ ਤੈਨੂੰ ਇਤਨਾ ਗਿਆਨੀ ਬਣਾਇਆ ਹੈ ਤੇ ਠੀਕ ਹੈ। ਅਨਰਥ ਬੜਾ ਕਰਦਾ ਸੀ ਜੋ ਆਮ ਮਨੁੱਖ ਵੀ ਨਹੀਂ ਕਰ ਸਕਦਾ ਸੀ। ਵੱਡੀ ਤੋਂ ਵੱਡੀ ਸਜ਼ਾ ਕਨੇਡਾ ਦੀ ਅਦਾਲਤ ਨੇ ਉਸ ਨੂੰ ਦਿੱਤੀ।

ਇਕ ਮੌਲਵੀ ਨੂੰ ਪਾਕਿਸਤਾਨ ਦੇ ਵਿਚ ਵੀ ੧੫ ਸਾਲ ਦੀ ਸਜ਼ਾ ਲਾਹੌਰ ਹਾਈ ਕੋਰਟ ਨੇ ਸੁਣਾਈ ਸੀ। ਧਾਰਮਿਕ ਮਨੁੱਖ, ਮਸਜਿਦਾਂ ਬਣਾਉਣ ਵਾਲੇ, ਗੁਰਦਵਾਰੇ ਬਣਾਉਣ ਵਾਲੇ, ਧਰਮ ਮੰਦਰ ਬਣਾਉਣ ਵਾਲੇ ਚਲਾਉਣ ਵਾਲੇ, ਐਸਾ ਅਨਰਥ ਕਦੀ ਕਦੀ ਜਦ ਅਖਬਾਰਾਂ ਵਿਚ ਆ ਜਾਂਦਾ ਹੈ, ਲੋਕਾਂ ਦੀ ਸ਼ਰਧਾ ਨੂੰ ਬੜੀ ਸੱਟ ਵਜਦੀ ਹੈ। ਇਹ ਕਿਹੜੇ ਧਾਰਮਿਕ ਮਨੁੱਖ ਐਸਾ ਅਨਰਥ ਕਰਦੇ ਨੇ ਜੋ ਪਹਿਲੀ ਲਾਂਵ ਤੇ ਰੁਕ ਗਏ ਨੇ ਅੱਗੇ ਚਲਣ

ਦੀ ਹਿੰਮਤ ਹੀ ਨਾ ਰਹੀ। ਜੋ ਪਹਿਲੇ ਪੜਾਅ ਤੇ ਹੀ ਰੁਕ ਗਏ। ਕਰਮ ਕਾਂਡ, ਸਰੀਰ ਤੇ ਕੁਛ ਕਰਦਾ ਰਿਹਾ, ਧਿਆਨ ਤੇ ਅੱਗੇ ਚਲਿਆ ਹੀ ਨਹੀਂ। ਅਗਰ ਧਿਆਨ ਚਲਦਾ ਤੇ ਗਿਆਨ ਨੇ ਜਨਮ ਲੈਣਾ ਸੀ। ਧਿਆਨ ਜਿਤਨਾ ਗਹਰਾ ਜਾਏਗਾ, ਗਿਆਨ ਉਤਨਾ ਉੱਪਰ ਉਠੇਗਾ। ਉੱਚਾ ਗਿਆਨ ਮਨੁੱਖ ਦੀ ਜ਼ਿੰਦਗੀ ਨੂੰ ਉੱਚਾ ਕਰ ਦੇਵੇਗਾ, ਮਹਾਨ ਬਣਾ ਦੇਵੇਗਾ। ਕਿਸੇ ਵੀ ਗਿਆਨ ਦੀ ਉਚਾਈ ਨੂੰ ਅਤੇ ਜੀਵਨ ਦੀ ਉੱਚਤਾ ਨੂੰ ਇਸ ਢੰਗ ਨਾਲ ਨਾਪਣਾ ਪਵੇਗਾ ਕਿ ਇਸ ਦਾ ਧਿਆਨ ਬੜਾ ਗਹਰਾ ਹੈ। ਧਿਆਨ ਚਲ ਪਿਆ ਹੈ, ਕੀ ਹੋਵੇਗਾ? ਸਰੀਰ ਪ੍ਰਵਿਰਤ ਹੋ ਗਿਆ ਹੈ ਕਰਮਾਂ ਵਿਚ। ਗੁਰੂ ਰਾਮ ਦਾਸ ਜੀ ਮਹਾਰਾਜ ਜੀ ਕਹਿੰਦੇ ਨੇ, ਇਹ ਪਹਚਾਨ ਹੈ। ਉਸ ਪਹਚਾਨ ਦੀ ਸਾਰੀ ਰੂਪ ਰੇਖਾ ਜੋ ਧੰਨ ਗੁਰੂ ਰਾਮ ਦਾਸ ਜੀ ਨੇ ਬਿਆਨ ਕੀਤੀ ਹੈ:-

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥**

ਕਰਮ ਵਿਚ ਦ੍ਰਿੜਤਾ ਹੈ। ਐਸਾ ਨਹੀਂ ਕਿ ਗੁਰਦਵਾਰੇ ਇਕ ਦਿਨ ਆਇਆ ਹੈ, ਮਹੀਨਾ ਆਇਆ ਹੀ ਨਹੀਂ। ਨਿਤਨੇਮ ਇਕ ਦਿਨ ਕੀਤਾ ਹੈ, ਮਹੀਨਾ ਕਰਦਾ ਹੀ ਨਹੀਂ। ਇਕ ਦਿਨ ਅੰਮ੍ਰਿਤ ਵੇਲੇ ਉਠਿਆ ਹੈ ਅਤੇ ਦਸ ਦਿਨ ਉਠਦਾ ਹੀ ਨਹੀਂ। ਕਰਮ ਵਿਚ ਦ੍ਰਿੜਤਾ ਨਹੀਂ ਹੈ। ਇਹ ਪਹਿਲੀ ਲਾਂਵ ਤੇ ਵੀ ਨਹੀਂ ਹੈ। ਇਹ ਪਹਿਲੇ ਪੜਾਅ ਤੇ ਵੀ ਨਹੀਂ ਹੈ। ਕਿਉਂਕਿ ਮਹਾਰਾਜ ਇੱਥੇ ਕਹਿ ਰਹੇ ਨੇ, ਕਰਮ ਵਿਚ ਦ੍ਰਿੜਤਾ ਹੈ। ਦ੍ਰਿੜਤਾ ਦੇ ਨਾਲ ਕਰਨਾ ਹੈ। ਜਿਵੇਂ ਨਿਯਮ ਪੂਰਵਕ ਦੁਕਾਨ ਖੋਲ੍ਹਣੀ ਹੈ, ਨਿਯਮ ਪੂਰਵਕ ਆਫ਼ਿਸ (Office) ਵਿਚ ਜਾਣਾ ਹੈ। ਸਾਰੇ ਕੰਮ ਕਰਨੇ ਨੇ ਅਤੇ ਉਹ ਸਾਰੇ ਕਰਮ ਦ੍ਰਿੜਤਾ ਨਾਲ ਨੇ। ਇਸੇ ਤਰੀਕੇ ਨਾਲ ਧਾਰਮਿਕ ਕਰਮ ਵਿਚ ਉਸ ਦੀ ਦ੍ਰਿੜਤਾ ਆ ਜਾਂਦੀ ਹੈ। ਕਰਨਾ ਹੀ ਕਰਨਾ ਹੈ। ਹਰ ਹਾਲਤ ਵਿਚ ਕਰਨਾ ਹੈ। ਅਗਰ ਐਸੀ ਧਾਰਮਿਕ ਕਰਮ ਵਿਚ ਕਿਸੇ ਦੀ ਦ੍ਰਿੜਤਾ ਹੈ ਤੇ ਸਮਝ ਲੈਣਾ ਪਹਿਲੀ ਲਾਂਵ ਹੋ ਗਈ। ਇਹ ਪਹਿਲੇ ਪੜਾਅ ਤੇ ਆ ਗਿਆ ਹੈ। ਉਸ ਪਹਿਲੇ ਪੜਾਅ ਦੀ ਵਿਆਖਿਆ ਸਤਿਗੁਰ ਅੱਗੇ ਕਰਦੇ ਨੇ:-

**ਬਾਣੀ ਬ੍ਰਹਮਾ ਵੇਦੁ ਧਰਮੁ ਦ੍ਰਿੜਹੁ ਪਾਪ ਤਜਾਇਆ ਬਲਿ ਰਾਮ ਜੀਉ ॥**

ਗੁਰਬਾਣੀ ਦੀ ਵਿਆਖਿਆ ਗੁਰਬਾਣੀ ਕਰਦੀ ਹੈ।

**ਸਭਿ ਨਾਦ ਬੇਦ ਗੁਰਬਾਣੀ ॥**
sabh naad baed gurbaanee |
*Gurbani is the sound current of the Naad, the Vedas, everything.*

**ਮਨੁ ਰਾਤਾ ਸਾਰਿਗਪਾਣੀ ॥**

(ਅੰਗ ੮੭੯)

man raataa saarigapaanee |
*My mind is attuned to the Lord of the Universe.*

ਬੇਦ ਦੇ ਅਰਥ ਕਰਨਾ ਪਏਗਾ ਗਿਆਨ। ਕਿਸ ਦਾ ਗਿਆਨ? ਬ੍ਰਹਮ ਦਾ ਗਿਆਨ। ਜੋ ਬੇਦ ਹੈ, ਬ੍ਰਹਮ ਦਾ ਜੋ ਗਿਆਨ ਹੈ, ਇਸ ਦੇ ਗਿਆਨ ਵਿਚ ਵੀ ਉਸ ਦੀ ਦ੍ਰਿੜਤਾ ਆ ਗਈ ਹੈ। ਬਾਣੀ ਦੀ ਭਾਵੇਂ ਸਮਝ ਨਹੀਂ ਪਰ ਦ੍ਰਿੜਤਾ ਨਾਲ ਪਾਠ ਕਰਦਾ ਹੈ। ਕੁਰਾਨ ਦੀ ਭਾਵੇਂ ਸਮਝ ਨਹੀਂ ਪਰ ਦ੍ਰਿੜਤਾ ਨਾਲ ਉਸ ਦੀ ਤਲਾਵਤ ਕਰਦਾ ਹੈ। ਵੇਦਾਂ ਦੀ ਭਾਵੇਂ

ਸਮਝ ਨਹੀਂ ਪਰ ਦੋ ਵਕਤ ਪਾਠ ਕਰਦਾ ਹੈ। ਇਸ ਨੂੰ ਕਹਿੰਦੇ ਨੇ ਸਰੀਰਕ ਕਰਮ, ਦ੍ਰਿੜਤਾ ਨਾਲ ਕਰਦਾ ਹੈ। ਬਾਣੀ ਪੜ੍ਹਨੀ ਹੀ ਪੜ੍ਹਨੀ ਹੈ। ਨਿਤਨੇਮ ਕਰਨਾ ਹੀ ਕਰਨਾ ਹੈ। ਪਤਾ ਨਹੀਂ ਸਾਡੇ ਵਿਚ ਇਸ ਤਰਾਂ ਦੀ ਰਾਏ ਦੇਣ ਵਾਲੇ ਬੜੇ ਪੁਰਸ਼ ਪੈਦਾ ਹੋ ਜਾਂਦੇ ਨੇ। ਪੰਜ ਸਤ ਸ਼ਹਿਰਾਂ ਵਿਚ ਦੇਖ ਕੇ ਮੈਂ ਹੈਰਾਨ ਹੋਇਆ ਹਾਂ। ਕਹਿੰਦੇ ਨੇ ਕਿ ਅੱਧਾ ਘੰਟਾ ਵਾਹਿਗੁਰੂ ਮੰਤ੍ਰ ਦਾ ਜਪ ਕਰੋ, ਬਾਣੀ ਪੜ੍ਹਨ ਦੀ ਕੀ ਲੋੜ ਹੈ। ਰੋਜ਼ ਰੋਜ਼ ਰਿਪੀਟ (Repeat) ਕਰਨ ਦੀ ਕੋਈ ਲੋੜ ਨਹੀਂ। ਹੁਣ ਉਨ੍ਹਾਂ ਨੂੰ ਕੌਣ ਦੱਸੇ:-

**ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥**

(ਅੰਗ ੧੨੩੯)

ਬਾਣੀ ਨਾਮ ਜਪਣਾ ਹੈ। ਬਾਣੀ ਦਾ ਜਪਣਾ ਨਾਮ ਦਾ ਜਪਣਾ ਹੈ। ਐਵੇਂ ਭਰਮ ਭੁਲੇਖਾ ਹੈ ਕਈਆਂ ਨੂੰ। ਬਾਣੀ ਜਪਣ ਵਾਸਤੇ, ਸ਼ਬਦ ਵਿਚ, ਧੁੰਨ ਵਿਚ ਧਿਆਨ ਚਾਹੀਦਾ ਹੈ। ਸ਼ਬਦ ਕੀ? ਆਵਾਜ਼, ਧੁੰਨ। ਉਸ ਵਿਚ ਜਿਹੜਾ ਧਿਆਨ ਜੋੜਨਾ ਹੈ, ਇਹੀ ਸੁਰਤ ਹੈ, ਸ਼ਬਦ ਸੁਰਤ ਦਾ ਮੇਲ ਹੈ। ਸ਼ਬਦ ਸੁਰਤ ਦਾ ਮੇਲ ਤਾਂ ਹੋ ਸਕਦਾ ਹੈ ਜੇ ਸ਼ਬਦ ਕੰਠ ਹੋਵੇ। ਇਸ ਵਾਸਤੇ ਮੈਂ ਅਰਜ਼ ਕਰਦਾ ਹੁੰਦਾ ਹਾਂ, ਇਕ ਹੁੰਦਾ ਹੈ ਬਾਣੀ ਪੜ੍ਹਨਾ, ਇਕ ਹੁੰਦਾ ਹੈ ਬਾਣੀ ਜਪਣਾ। ਪੜ੍ਹਨ ਲਗਿਆਂ ਧਿਆਨ ਬਾਹਰ ਕਰਨਾ ਪਵੇਗਾ, ਅੱਖਰਾਂ ਤੇ ਰਖਣਾ ਪਵੇਗਾ। ਜਪਣ ਲਗਿਆਂ ਅੱਖਾਂ ਮੀਟਣੀਆਂ ਪੈਣਗੀਆਂ। ਧਿਆਨ ਅੰਦਰ ਲੈ ਜਾਣਾ ਪਵੇਗਾ। ਧੁੰਨ ਨੂੰ ਸੁਣਨਾ ਪਵੇਗਾ। ਗੁਟਕੇ ਤੋਂ ਪੜ੍ਹਨ ਲਗਿਆਂ ਅੱਖਾਂ ਖੋਲ੍ਹਣੀਆਂ ਪੈਣਗੀਆਂ। ਜਪਣ ਲਗਿਆਂ ਅੱਖਾਂ ਬੰਦ ਕਰਨੀਆਂ ਪੈਣਗੀਆਂ। ਜੇ ਬਾਣੀ ਜਪਣੀ ਹੈ ਤੇ ਅੱਖਾਂ ਬੰਦ ਕਰਨੀਆਂ ਨੇ। ਜੇ ਬਾਣੀ ਕੰਠ ਹੋਵੇ ਤਾਂ ਹੀ ਤੇ ਹੋਵੇਗਾ, ਉਂਜ ਤੇ ਨਹੀਂ ਹੋ ਸਕਦਾ। ਹੁਣ ਕੋਈ ਆਖੇ ਮੈਂ ਤੇ ਪੜ੍ਹਿਆ ਲਿਖਿਆ ਨਹੀਂ, ਜਾਂ ਪੜ੍ਹਿਆ ਲਿਖਿਆ ਹਾਂ ਪਰ ਮੈਨੂੰ ਬਾਣੀ ਕੰਠ ਨਹੀਂ। ਮੈਂ ਕਿਵੇਂ ਜਪਾਂ? ਉਨ੍ਹਾਂ ਸਾਰੇ ਮਨੁੱਖਾਂ ਲਈ, ਅਵਤਾਰਾਂ ਨੇ ਸਹੂਲਤ ਪੈਦਾ ਕੀਤੀ ਹੋਈ ਹੈ, ਇਕ ਅੱਖਰ ਦਾ ਜਪ। ਸਾਡੇ ਵਿਚ ਵਾਹਿਗੁਰੂ ਹੈ। ਇਹ ਤੇ ਕੰਠ ਹੋ ਸਕਦਾ ਹੈ। ਜਪੋ। ਰਾਮ, ਓਅਮ, ਅੱਲਾ-ਹੂ ਇਹ ਜਪੋ। ਇਹ ਸਾਰੀ ਦੀ ਸਾਰੀ ਬਾਣੀ ਪ੍ਰਭੂ ਦਾ ਨਾਮ ਹੈ।

**ਗੁਰਮੁਖਿ ਬਾਣੀ ਨਾਮੁ ਹੈ...॥**

The Word of the Gurmukh is the Naam;

ਹੁਣ ਜਿਹੜੇ ਇਸ ਦੇ ਉੱਪਰ ਵਿਚਾਰ ਦਿੰਦੇ ਨੇ, ਗੁਰਬਾਣੀ ਦ ਪਾਠ ਨਾਮ ਜਪਣਾ ਨਹੀਂ, ਨਾਮ ਜਪਣਾ, ਨਾਮ ਜਪਣਾ ਹੈ। ਇਹ ਪੰਗਤੀਆਂ ਤੇ ਸਤਿਗੁਰੂ ਜੀ ਦੀਆਂ ਨੇ, ਧੰਨ ਗੁਰੂ ਗ੍ਰੰਥ ਸਾਹਿਬ ਮਹਾਰਾਜ ਜੀ ਦੀਆਂ ਨੇ। **ਗੁਰਮੁਖਿ ਬਾਣੀ ਨਾਮੁ ਹੈ ਨਾਮੁ ਰਿਦੈ ਵਸਾਈ ॥** ਬਾਣੀ ਦੇ ਜਪਣ ਨਾਲ ਵੀ ਓਹੀ ਅਨੰਦ ਬਣ ਜਾਂਦਾ ਹੈ। ਹੁਣ ਉਸ ਅਨੰਦ ਤਕ ਪਹੁੰਚੇ ਹੋਏ ਪੁਰਸ਼ ਮੈਂ ਦੇਖੇ ਨੇ, ਸਿਰਫ ਬਾਣੀ ਹੀ ਜਪਦੇ ਨੇ:-

**ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥**
**ਸਾਧੂ ਜਨ ਰਾਮੁ ਰਸਨ ਵਖਾਣੀ ॥੧॥ ਰਹਾਉ ॥**

(ਅੰਗ ੧੯੨)

ਜਪਣ ਲਗਿਆਂ ਅੱਖਾਂ ਮੀਟਣੀਆਂ ਪੈਂਦੀਆਂ ਨੇ, ਧਿਆਨ ਅੰਦਰ ਕਰਨਾ ਪੈਂਦਾ ਹੈ। ਪੜ੍ਹਨ ਲਗਿਆਂ ਅੱਖਾਂ ਖੋਲ੍ਹਣੀਆਂ ਪੈਂਦੀਆਂ ਨੇ ਧਿਆਨ ਬਾਹਰ ਕਰਨਾ ਪੈਂਦਾ ਹੈ। ਜੇ ਸਾਰੀ ਜ਼ਿੰਦਗੀ ਵੀ ਪੜ੍ਹਦੇ ਰਹੀਏ, ਜ਼ਿੰਦਗੀ ਬਦਲਦੀ ਨਹੀਂ।

**ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥**

**ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥**
**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ॥੧॥**

(ਅੰਗ ੪੬੭)

ਅਧਿਆਤਮਿਕ ਮੰਡਲ ਦੀਆਂ ਜੋ ਚਾਰ ਸਟੇਜਾਂ, ਚਾਰ ਅਵਸਥਾਵਾਂ, ਚਾਰ ਪੜਾਅ ਜੋ ਧੰਨ ਗੁਰੂ ਰਾਮ ਦਾਸ ਜੀ ਮਹਾਰਾਜ ਜੀ ਨੇ ਵਰਣਨ ਕੀਤੇ ਨੇ। ਪਹਿਲੀ ਲਾਂਵ ਵਿਚ ਸਾਹਿਬ ਐਸਾ ਦਸਦੇ ਨੇ, ਕਰਮ ਸਹਜ ਹੋ ਜਾਂਦਾ ਹੈ।

**ਸਹਜ ਅਨੰਦੁ ਹੋਆ ਵਡਭਾਗੀ ਮਨਿ ਹਰਿ ਹਰਿ ਮੀਠਾ ਲਾਇਆ ॥**

ਕਰਮ ਕਰਨਾ ਸੁਭਾ ਬਣ ਗਿਆ ਹੈ। ਕਰਮ ਸਹਜ ਹੋ ਗਿਆ ਹੈ, ਸਵੈਮ ਤੋਂ ਪੈਦਾ ਹੁੰਦਾ ਹੈ। ਇਕ ਤੇ ਐਸਾ ਹੈ ਕਿ ਉੱਦਮ ਕੀਤਾ ਜਾ ਰਿਹਾ ਹੈ, ਬੱਧਾ-ਚੱਟੀ। ਉਸ ਕਰਮ ਦੇ ਪ੍ਰਤੀ ਅੰਦਰੋਂ ਚਾਉ ਨਹੀਂ ਪੈਦਾ ਹੁੰਦਾ। ਲੇਕਿਨ ਕਰ ਰਿਹਾ ਹੈ। ਐਸੇ ਕਰਮ ਦੇ ਅੰਦਰ ਸੰਸਕਾਰ ਨਹੀਂ ਬਣਦੇ। ਐਸਾ ਕਰਮ ਅੰਦਰ ਲਿਖਿਆ ਵੀ ਨਹੀਂ ਜਾਂਦਾ। ਇਸ ਨੂੰ ਮੈਂ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀਆਂ ਜਪੁ ਜੀ ਸਾਹਿਬ ਜੀ ਦੀਆਂ ਪੰਗਤੀਆਂ ਰਾਹੀਂ ਸਪਸ਼ਟ ਕਰਾਂ।

**ਪੁੰਨੀ ਪਾਪੀ ਆਖਣੁ ਨਾਹਿ ॥**

ਇਹ ਪੁੰਨੀ ਹੈ, ਇਹ ਪਾਪੀ ਹੈ, ਇਹ ਕਹਿਣ ਮਾਤਰ ਗੱਲ ਨਹੀਂ ਹੈ।

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਦੋ ਦਫ਼ਾ ਆਇਆ ਹੈ, **ਕਰਿ ਕਰਿ** । ਸਰੀਰ ਕਰ ਰਿਹਾ ਹੈ, ਨਾਲੇ ਮਨ ਵੀ ਕਰ ਰਿਹਾ ਹੈ। ਇਹ ਅੰਦਰ ਲਿਖਿਆ ਜਾਂਦਾ ਹੈ। ਸਰੀਰ ਕਰ ਰਿਹਾ ਹੈ, ਮਨ ਵਿਚ ਪੂਰਾ ਸ਼ਾਮਿਲ ਨਹੀਂ ਹੈ, ਅੰਦਰ ਨਹੀਂ ਲਿਖਿਆ ਜਾਂਦਾ। **ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥** ਮੈਂ ਪਾਠ ਕਰ ਰਿਹਾ ਹਾਂ ਪਰ ਇਸ ਵਿਚ ਮੇਰਾ ਪੂਰਾ ਮਨ ਨਹੀਂ ਹੈ ਅੰਦਰ ਨਹੀਂ ਲਿਖਿਆ ਜਾਏਗਾ। ਪਰ ਮੈਂ ਕੋਈ ਗ਼ਲਤ ਕੰਮ ਕਰ ਰਿਹਾ ਹਾਂ ਅਤੇ ਉਸ ਵਿਚ ਮੇਰਾ ਪੂਰਾ ਮਨ ਹੈ, ਇਹ ਲਿਖਿਆ ਜਾਏਗਾ। **ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥** ਕਿੱਥੇ ਲਿਖਿਆ ਜਾਂਦਾ ਹੈ, ਮਨੁੱਖ ਦੇ ਮਨ ਵਿਚ ਲਿਖਿਆ ਜਾਂਦਾ ਹੈ।

ਦੂਸਰਾ ਨੁਕਤਾ ਵੀ ਬਿਆਨ ਕਰਾਂ, ਸਰੀਰ ਤੇ ਨਹੀਂ ਕਰ ਰਿਹਾ ਪਰ ਮਨ ਪੂਰਾ ਕਰ ਰਿਹਾ ਹੈ, ਲਿਖਿਆ ਜਾਏਗਾ। ਸਰੀਰ ਕਰ ਰਿਹਾ ਹੈ, ਇਸ ਵਿਚ ਮਨ ਪੂਰਾ ਸ਼ਾਮਿਲ ਨਹੀਂ ਹੈ, ਨਹੀਂ ਲਿਖਿਆ ਜਾਏਗਾ। ਪਾਠਕੋ, ਤੁਸੀਂ ਸਤਸੰਗੀ ਹੋ ਜ਼ਿੰਦਗੀ ਸਾਰੀ ਐਵੇਂ ਨਾ ਬਤੀਤ ਹੋ ਜਾਏ, ਅੱਜ ਪਾਠ ਕੀਤਾ ਹੈ ਤੇ ਦੇਖਣਾ, ਕਿ ਲਿਖਿਆ ਗਿਆ ਹੈ ਕਿ ਨਹੀਂ। ਕਿ ਐਵੇਂ ਹੀ ਕਰ ਛਡਿਆ ਹੈ। ਮਹਾਰਾਜ ਕਹਿੰਦੇ ਨੇ, ਭਾਵੇਂ ਕੋਈ ਕਿਤਨੀਆਂ ਵੱਡੀਆਂ ੨ਕੋਈ ਪੁਸਤਕਾਂ ਪੜ੍ਹ ਲਵੇ, ਗ੍ਰੰਥ ਪੜ੍ਹ ਲਵੇ ਪਰ ਜਿਤਨੇ ਚਿਰ ਤਕ ਆਪਣੇ ਸੰਸਕਾਰਾਂ ਨੂੰ ਪੜ੍ਹਨ ਦੀ ਜਾਚ ਨਹੀਂ ਆਈ, ਇਹ ਅਨਪੜ੍ਹ ਹੈ, ਮੂਰਖ ਦਾ ਮੂਰਖ ਹੈ।

**ਕਾਇਆ ਕਾਗਦੁ ਮਨੁ ਪਰਵਾਣਾ ॥**
**ਸਿਰ ਕੇ ਲੇਖ ਨ ਪੜੈ ਇਆਣਾ ॥**

(ਅੰਗ ੬੬੨)

ਬੜੇ ਬੜੇ ਗ੍ਰੰਥ ਪੜ੍ਹ ਲੈਂਦਾ ਹੈ। ਬੜੀਆਂ ੨ ਕਿਤਾਬਾਂ ਪੜ੍ਹ ਲੈਂਦਾ ਹੈ, ਸਿਰ ਦੇ ਲੇਖ

ਪੜ੍ਹਨ ਦੀ ਤੇ ਜਾਚ ਨਹੀਂ ਆਉਂਦੀ। ਜਿਸ ਕਰਮ ਨੂੰ ਪੂਰੇ ਮਨ ਨਾਲ ਕੀਤਾ ਹੈ, ਉਹ ਅੰਦਰ ਲਿਖਿਆ ਜਾਂਦਾ ਹੈ ਔਰ ਜਿਹੜਾ ਲਿਖਿਆ ਜਾਂਦਾ ਹੈ ਉਹ ਸੁਭਾ ਬਣ ਜਾਂਦਾ ਹੈ, ਗਿਆਨ ਬਣ ਜਾਂਦਾ ਹੈ। ਜਿਹੜਾ ਲਿਖਿਆ ਜਾਂਦਾ ਹੈ ਵਿਚਾਰਾਂ ਵਿਚ ਚਲਦਾ ਰਹਿੰਦਾ ਹੈ। ਜੋ ਨਹੀਂ ਲਿਖਿਆ ਗਿਆ ਵਿਚ ਰਾਂ ਵਿਚ ਨਹੀਂ ਚਲਦਾ। ਜੋ ਨਹੀਂ ਲਿਖਿਆ ਗਿਆ ਗਿਆਨ ਨਹੀਂ ਬਣਦਾ। ਜੋ ਨਹੀਂ ਲਿਖਿਆ ਗਿਆ ਸੁਭਾਉ ਨਹੀਂ ਬਣਦਾ। ਕੁਰਾਨ ਪੜ੍ਹ ਰਿਹਾ ਹੈ, ਉਸ ਵਿਚ ਪੂਰਾ ਮਨ ਨਹੀਂ ਹੈ। ਇਸ ਦੇ ਵਿਵਹਾਰ ਵਿਚ, ਇਸ ਦੇ ਸੁਭਾਉ ਵਿਚ, ਇਸ ਦੇ ਗਿਆਨ ਵਿਚ, ਇਸ ਦੇ ਸੰਸਕਾਰਾਂ ਵਿਚ ਕੁਰਾਨ ਨਹੀਂ ਹੋਵੇਗਾ। ਬਾਣੀ ਪੜ੍ਹ ਰਿਹਾ ਹੈ ਇਸ ਵਿਚ ਇਸ ਦਾ ਪੂਰਾ ਮਨ ਨਹੀਂ ਹੈ, ਇਸ ਦੇ ਵਿਵਹਾਰ ਵਿਚ ਬਾਣੀ ਦੀ ਝਲਕ ਨਹੀਂ ਮਿਲੇਗੀ। ਇਸ ਦੇ ਸੁਭਾਉ ਵਿਚ ਬਾਣੀ ਦੀ ਝਲਕ ਨਹੀਂ ਮਿਲੇਗੀ। ਇਹ ਬਾਣੀ ਦਾ ਪਾਠ ਇਸ ਦਾ ਸੁਭਾਉ ਨਹੀਂ ਹੋਵੇਗਾ। ਇਹ ਬਾਣੀ ਦਾ ਪਾਠ ਇਸ ਦਾ ਗਿਆਨ ਨਹੀਂ ਹੋਵੇਗਾ। ਇਸ ਨੂੰ ਬੜੇ ਧਿਆਨ ਨਾਲ ਪੜ੍ਹਨਾ ਅਤੇ ਕਿਤੂੰ ਪਰਤੂੰ ਕਰਨ ਦੀ ਵੀ ਲੋੜ ਨਹੀਂ। ਧਾਰਮਿਕ ਮਨੁੱਖ ਦੀ ਇਹ ਪਹਚਾਨ ਹੈ ਕਿ ਉਸ ਨੂੰ ਦੁਸ਼ਟ ਦੇ ਉੱਤੇ ਦਯਾ ਆਉਂਦੀ ਹੈ, ਸਜੱਣ ਦੇ ਉੱਪਰ ਸ਼ਰਧਾ ਆਉਂਦੀ ਹੈ। ਉਸ ਨੂੰ ਦੁਰਾਚਾਰੀ ਤੇ ਦਯਾ ਆ ਜਾਂਦੀ ਹੈ, ਉਸ ਨੂੰ ਸਦਾਚਾਰੀ ਤੇ ਸ਼ਰਧਾ ਆ ਜਾਂਦੀ ਹੈ। ਉਸ ਨੂੰ ਸਤਸੰਗੀ ਤੇ ਸ਼ਰਧਾ ਆ ਜਾਂਦੀ ਹੈ, ਕੁਸੰਗੀ ਤੇ ਦਯਾ ਆ ਜਾਂਦੀ ਹੈ ਕਿ ਇਤਨਾ ਕੀਮਤੀ ਜੀਵਨ ਕੁਸੰਗਤ ਵਿਚ ਬਤੀਤ ਕਰ ਰਿਹਾ ਹੈ। ਜਿਸ ਦਿਨ ਚੰਗੇ ਮਨੁੱਖ ਤੇ ਸ਼ਰਧਾ ਪੈਦਾ ਹੋਵੇ, ਮਾੜੇ ਮਨੁੱਖ ਤੇ ਦਯਾ ਆਵੇ ਤਾਂ ਸਮਝ ਲੈਣਾ:-

**ਕਿਛੁ ਜੋਗੁ ਪਰਾਪਤਿ ਗਨਿਆ ॥ ਰਹਾਉ ॥**

(ਅੰਗ ੬੫੬)

ਕੁਛ ਨਾ ਕੁਛ ਧਰਮ ਦੀ ਪ੍ਰਾਪਤੀ ਹੋ ਰਹੀ ਹੈ। ਕੁਛ ਨਾ ਕੁਛ ਖੇਡ ਬਣ ਰਹੀ ਹੈ। ਜੋ ਧਰਮ ਦੀ ਦੁਨੀਆਂ ਵਿਚ ਅੱਗੇ ਹੈ ਉਸ ਤੇ ਸ਼ਰਧਾ ਨਹੀਂ ਅਤੇ ਜੋ ਪਿਛੇ ਹੈ ਉਸ ਤੇ ਦਯਾ ਨਹੀਂ, ਅਜੇ ਧਰਮ ਦੀ ਖੇਡ ਨਹੀਂ ਬਣੀ, ਇਹ ਪਹਚਾਨ ਹੈ। ਸਿਆਣੇ ਦੇ ਉੱਪਰ ਸ਼ਰਧਾ ਨਹੀਂ ਆ ਰਹੀ, ਮੂਰਖ ਦੇ ਉੱਪਰ ਦਯਾ ਨਹੀਂ ਆ ਰਹੀ। ਸਤਸੰਗੀ ਦੇ ਉੱਪਰ ਸ਼ਰਧਾ ਨਹੀਂ ਆ ਰਹੀ, ਕੁਸੰਗੀ ਦੇ ਉੱਪਰ ਦਯਾ ਨਹੀਂ ਆ ਰਹੀ। ਸਦਾਚਾਰੀ ਦੇ ਉੱਤੇ ਸ਼ਰਧਾ ਨਹੀਂ ਪੈਦਾ ਹੋ ਰਹੀ, ਦੁਰਾਚਾਰੀ ਦੇ ਉੱਪਰ ਦਯਾ ਨਹੀਂ ਆ ਰਹੀ, ਅਜੇ ਕੋਈ ਧਰਮ ਦੀ ਖੇਡ ਨਹੀਂ। ਇਸ ਦਾ ਕਰਮ ਅਜੇ ਸਹਜ ਨਹੀਂ ਬਣਿਆ। ਅਜੇ ਇਸ ਦੇ ਕਰਮ ਸੁਭਾਉ ਨਹੀਂ ਬਣੇ। ਅਜੇ ਇਸ ਦੇ ਕੀਤੇ ਹੋਏ ਕਰਮ, ਗਿਆਨ ਨਹੀਂ ਬਣੇ, ਭਾਵੇਂ ਕਰਮ ਕਰ ਰਿਹਾ ਹੈ। ਗੁਰਦੁਆਰੇ ਆਉਣਾ ਕਰਮ ਹੈ, ਕਥਾ ਕੀਰਤਨ ਸੁਣਨਾ ਕਰਮ ਹੈ, ਬਾਣੀ ਪੜ੍ਹਨੀ ਕਰਮ ਹੈ ਪਰ ਇਸ ਵਿਚ ਮਨ ਪੂਰਾ ਨਹੀਂ ਤਾਂ ਲਿਖਿਆ ਨਹੀਂ ਜਾਏਗਾ। ਅੰਦਰ ਸੰਸਕਾਰ ਨਹੀਂ ਬਣਨਗੇ।

**ਪੁੰਨੀ ਪਾਪੀ ਆਖਣੁ ਨਾਹਿ ॥**
**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਤਨ ਕਰ ਰਿਹਾ ਹੈ, **ਕਰਿ**, ਨਾਲ ਮਨ ਵੀ ਕਰ ਰਿਹਾ ਹੈ, **ਕਰਿ**। ਤਨ ਤੇ ਮਨ ਦਾ ਜੋ ਕਰਣਾ ਹੈ ਉਹ ਅੰਦਰ ਲਿਖਿਆ ਜਾਂਦਾ ਹੈ। ਉਹ ਸੁਭਾਉ ਬਣਦਾ ਹੈ, ਉਹ ਗਿਆਨ ਬਣਦਾ ਹੈ। ਉਹ ਮਨ ਦਾ ਹਿੱਸਾ ਬਣਦਾ ਹੈ। ਤਨ ਕਰ ਰਿਹਾ ਹੈ, ਮਨ ਵਿਚ ਪੂਰਾ ਸ਼ਾਮਿਲ ਨਹੀਂ ਹੈ, ਅਧੂਰਾ ਹੈ, ਨਹੀਂ ਲਿਖਿਆ ਜਾਏਗਾ। ਤਨ ਤੇ ਨਹੀਂ ਕਰ ਰਿਹਾ ਪਰ ਮਨ ਕਰ ਰਿਹਾ ਹੈ, ਲਿਖਿਆ ਜਾਏਗਾ। ਅੰਦਰ ਜੋ ਲਿਖਿਆ ਜਾਂਦਾ ਹੈ ਮਾਨਸਿਕ ਕਰਮ ਲਿਖਿਆ

ਜਾਂਦਾ ਹੈ, ਕੋਰਾ ਸਰੀਰਕ ਕਰਮ ਨਹੀਂ। ਲੇਕਿਨ ਧਰਮ ਦੀ ਦੁਨੀਆ ਪਹਿਲੇ ਸਰੀਰਕ ਕਰਮ ਤੋਂ ਆਰੰਭ ਕਰਨੀ ਪੈਂਦੀ ਹੈ, ਮਜ਼ਬੂਰੀ ਹੈ। ਤਨ ਤੋਂ ਹੀ ਆਰੰਭ ਕਰਨੀ ਪੈਂਦੀ ਹੈ। ਪਰ ਜੀਵਨ ਭਰ ਸਰੀਰਕ ਕਰਮ, ਸਰੀਰਕ ਕਰਮ ਹੀ ਰਹਿ ਗਿਆ ਹੈ, ਤਨ ਦਾ ਹੀ ਕਰਮ, ਮਨ ਉਸ ਵਿਚ ਸ਼ਾਮਿਲ ਨਹੀਂ, ਜ਼ਿੰਦਗੀ ਅਜ਼ਾਈਂ ਚਲੀ ਗਈ। ਮੈਂ ਦੇਖਦਾ ਹਾਂ, ਕਈ ਬਹੁਤ ਪਾਠ ਕਰਦੇ ਨੇ, ਬੜਾ ਪਾਠ ਕਰਦੇ ਨੇ, ਪਰ ਉਸ ਵਿਚ ਮਨ ਪੂਰਾ ਹੁੰਦਾ ਨਹੀਂ ਉਹ ਲਿਖਿਆ ਨਹੀਂ ਜਾਂਦਾ। ਉਨ੍ਹਾਂ ਦੇ ਵਿਵਹਾਰ ਤੋਂ ਪਤਾ ਚਲਦਾ ਹੈ, ਵਿਵਹਾਰ ਤੋਂ ਬਾਣੀ ਨਹੀਂ ਝਲਕ ਦੀ ਪਈ। ਭਾਗਵਤ ਗੀਤਾ ਦਾ ਪਾਠ ਤੇ ਕਰਦੇ ਪਏ ਨੇ, ਵਿਵਹਾਰ ਦੇ ਵਿਚ ਭਗਵਾਨ ਦੀ ਗੀਤਾ ਪ੍ਰਗਟ ਨਹੀਂ ਹੋ ਰਹੀ। ਕੁਰਾਨ ਦੀ ਤਲਾਵਤ ਤੇ ਕਰਦੇ ਪਏ ਨੇ ਪਰ ਵਿਵਹਾਰ ਵਿਚ ਤੇ ਸ਼ੈਤਾਨ ਪ੍ਰਗਟ ਹੋ ਰਿਹਾ ਹੈ, ਕੁਰਾਨ ਪ੍ਰਗਟ ਨਹੀਂ ਹੋ ਰਿਹਾ। ਗੁਰਬਾਣੀ ਦਾ ਪਾਠ ਤੇ ਕਰਦੇ ਪਏ ਨੇ ਪਰ ਵਿਵਹਾਰ ਵਿਚ ਤੇ ਮਨਮੁਖਤਾ ਪ੍ਰਗਟ ਹੋ ਰਹੀ ਹੈ, ਗੁਰਮੁਖਤਾ ਨਹੀਂ। ਇਨ੍ਹਾਂ ਸਾਰੀਆਂ ਗੱਲਾਂ ਨੂੰ ਗਹਰਾਈ ਨਾਲ ਲੈਣਾ। ਮਹਾਰਾਜ ਕਹਿੰਦੇ ਨੇ ਬੜਾ ਪੜ੍ਹਿਆ ਲਿਖਿਆ ਹੈ, ਬਹੁਤ ਕੁੱਝ ਪੜ੍ਹ ਲਿਖ ਲੈਂਦਾ ਹੈ ਪਰ ਗਜ਼ਬ ਦੀ ਗੱਲ ਹੈ, ਇਸ ਨੂੰ ਆਪਣੇ ਸੰਸਕਾਰਾਂ ਨੂੰ ਪੜ੍ਹਨ ਦੀ ਜਾਚ ਤੇ ਆਈ ਨਹੀਂ।

**ਕਾਇਆ ਕਾਗਦੁ ਮਨੁ ਪਰਵਾਣਾ ॥**
**ਸਿਰ ਕੇ ਲੇਖ ਨ ਪੜੈ ਇਆਣਾ ॥**

ਇਹ ਸਿਰ ਦੇ ਲੇਖ ਸਾਡੇ ਕੌਣ ਲਿਖਦਾ ਹੈ, ਅਸੀਂ ਆਪ ਲਿਖਦੇ ਹਾਂ। ਅਸੀਂ ਲਿਖ ਸਕੀਏ, ਪ੍ਰਭੂ ਨੇ ਸਾਨੂੰ ਸੁਤੰਤਰਤਾ ਦਿੱਤੀ ਹੋਈ ਹੈ। ਕਿਉਂਕਿ ਸੁਤੰਤਰਤਾ ਉਸੇ ਨੇ ਦਿੱਤੀ ਹੈ ਇਸ ਵਾਸਤੇ ਭਗਤ ਕਹਿ ਦਿੰਦੇ ਨੇ, ਪ੍ਰਭੂ ਸਭ ਕੁਛ ਤੇਰੇ ਹੱਥ ਵਿਚ ਹੈ, ਸਾਡੀ ਸੁਤੰਤਰਤਾ ਵੀ ਤੇ ਤੇਰੀ ਦੇਣ ਹੈ। ਤੂੰ ਦਿੱਤੀ ਹੈ। ਇਹ ਲੇਖ ਅਸੀਂ ਆਪ ਲਿਖਦੇ ਹਾਂ, ਕਿਸ ਤਰਹ?

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਤਨ ਕਰ ਰਿਹਾ ਹੈ ਨਾਲ ਮਨ ਵੀ ਕਰ ਰਿਹਾ ਹੈ, ਲਿਖਿਆ ਜਾਏਗਾ। ਕਿੱਥੇ ਲਿਖਿਆ ਜਾਂਦਾ ਹੈ, ਉਸ ਚਿਤਰ ਵਿਚ ਜਿਸਨੂੰ ਚਿਤਰਗੁਪਤ ਕਹਿੰਦੇ ਨੇ, ਨਹੀਂ ਦਿਖਾਈ ਦਿੰਦਾ, ਅੰਦਰ ਮਨ ਵਿਚ ਲਿਖਿਆ ਜਾਂਦਾ ਹੈ। ਤਨ ਤੇ ਲਿਖਿਆ ਹੋਵੇ, ਕਪੜਿਆ ਤੇ ਲਿਖਿਆ ਹੋਵੇ, ਬਥੇਰਿਆਂ ਨੇ ਉਹ ਚੋਲੇ ਪਾਏ ਹੋਏ ਨੇ, ਜਿਨ੍ਹਾਂ ਤੇ ਰਾਮ ਰਾਮ ਲਿਖਿਆ ਹੁੰਦਾ ਹੈ। ਮੁਸਲਿਮ ਜਗਤ ਵਿਚ ਮੈਂ ਬਹੁਤ ਸਾਰੇ ਪੀਰਾਂ ਨੂੰ ਵੇਖਿਆ ਹੈ, ਚੋਲੇ ਪਾਏ ਹੋਏ ਹੁੰਦੇ ਨੇ, ਉੱਤੇ ਚਾਦਰ ਓੜੀ ਹੋਈ ਹੁੰਦੀ ਹੈ ਜਿਸ ਉੱਪਰ ਲਾ-ਇ-ਲਾ, ਇਲ-ਲਿਲ-ਲਾ ਮੁਹੰਮਦ ਰਸੂਲ-ਇਲ-ਲਾ ਕਲਮਾ ਲਿਖਿਆ ਹੋਇਆ ਹੁੰਦਾ ਹੈ। ਅੱਲਾ ਲਿਖਿਆ ਹੋਇਆ ਹੁੰਦਾ ਹੈ, ਚਾਦਰ ਓੜੀ ਹੋਈ ਹੁੰਦੀ ਹੈ। ਰਾਮ ਰਾਮ ਲਿਖਿਆ ਹੋਇਆ ਹੁੰਦਾ ਹੈ, ਉਸ ਨੂੰ ਕਹਿੰਦੇ ਨੇ ਰਾਮ ਚਦਰੀਆ। ਸਾਧੂ ਪਹਿਨਦੇ ਨੇ। ਚੋਲਾ ਪਹਿਨਿਆ ਹੋਇਆ ਹੈ, ਰਾਮ ਰਾਮ ਲਿਖਿਆ ਹੋਇਆ ਹੈ। ਚਾਦਰ ਉੱਪਰ ਓੜੀ ਹੋਈ ਹੈ, ਰਾਮ ਰਾਮ ਲਿਖਿਆ ਹੋਇਆ ਹੈ। ਪਰ ਮਨ ਦੀ ਚਾਦਰ ਉੱਪਰ ਕੱਖ ਵੀ ਕੋਈ ਨਹੀਂ, ਕੁਛ ਵੀ ਨਹੀਂ। ਮਨ ਦੀ ਚਾਦਰ ਦੇ ਉੱਪਰ ਉਦੋਂ ਲਿਖਿਆ ਜਾਂਦਾ ਹੈ ਜਿਸ ਕਰਮ ਵਿਚ ਮਨ ਪੂਰਾ ਸ਼ਾਮਿਲ ਹੋਵੇ, ਵਰਨਾ ਨਹੀਂ।

**ਪੁੰਨੀ ਪਾਪੀ ਆਖਣੁ ਨਾਹਿ ॥**

ਇਹ ਪੁੰਨੀ ਹੈ, ਇਹ ਪਾਪੀ ਹੈ ਇਹ ਕਹਿਣ ਮਾਤਰ ਗੱਲ ਨਹੀਂ ਹੈ।

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਤਨ ਕੋਰ ਰਿਹਾ ਹੈ ਨਾਲ ਮਨ ਵੀ ਕਰ ਰਿਹਾ ਹੈ, ਪੂਰਾ ਤਨ ਸ਼ਾਮਿਲ ਹੈ ਪੂਰਾ ਮਨ ਸ਼ਾਮਿਲ ਹੈ ਲਿਖਿਆ ਜਾਏਗਾ। ਤਨ ਤੇ ਕਰ ਰਿਹਾ ਹੈ, ਮਨ ਵਿਚ ਸ਼ਾਮਿਲ ਨਹੀਂ ਹੈ, ਨਹੀਂ ਲਿਖਿਆ ਜਾਏਗਾ। ਤਨ ਨਹੀਂ ਕਰ ਰਿਹਾ ਮਨ ਕਰ ਰਿਹਾ ਹੈ, ਲਿਖਿਆ ਜਾਏਗਾ। ਮਾਨਸਿਕ ਕਰਮ ਲਿਖੇ ਜਾਂਦੇ ਨੇ। ਜੋ ਲਿਖਿਆ ਜਾਏਗਾ, ਉਹ ਮਨੁੱਖ ਦਾ ਆਚਾਰ ਵਿਵਹਾਰ ਬਣੇਗਾ। ਜੋ ਲਿਖਿਆ ਗਿਆ ਹੈ, ਉਹ ਮਨੁੱਖ ਦਾ ਸੁਭਾਉ ਤੇ ਗਿਆਨ ਬਣੇਗਾ। ਅਗਰ ਸੁਭਾਉ ਵਿਚ ਗੁਰਬਾਣੀ ਨਹੀਂ ਹੈ, ਗੁਰਮੁਖਤਾ ਨਹੀਂ ਹੈ ਤਾਂ ਸਮਝ ਲੈਣਾ ਚਾਹੀਦਾ ਹੈ, ਗੁਰਬਾਣੀ ਦਾ ਪਾਠ ਤੇ ਕਰ ਰਿਹਾ ਹੈ ਪਰ ਅੰਦਰ ਅਜੇ ਲਿਖਿਆ ਨਹੀਂ ਗਿਆ। ਬੇਸ਼ਤਰ ਕਰਮ ਤੇ ਇਹ ਕਰ ਰਿਹਾ ਹੈ ਪਰ ਨਹੀਂ ਲਿਖੇ ਜਾ ਰਹੇ। ਇਸ ਵਾਸਤੇ ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਫ਼ਰਮਾਨ ਕਰਦੇ ਨੇ:-

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥**
**ਸਾਵਧਾਨ ਏਕਾਗਰ ਚੀਤ ॥**

(ਅੰਗ ੨੯੫)

ਭਾਵੇਂ ਅੱਧਾ ਘੰਟਾ, ਪੰਦਰਾਂ ਮਿੰਟ ਕਰੋ ਪਰ ਪੂਰੀ ਸਾਵਧਾਨੀ ਨਾਲ ਕਰੋ। ਪੂਰੀ ਇਕਾਗਰਤਾ ਨਾਲ ਕਰੋ। ਦੋ ਘੰਟੇ ਕੀਤਾ ਹੈ, ਨਾ ਕੋਈ ਇਕਾਗਰਤਾ, ਨਾ ਸਾਵਧਾਨੀ। ਪੂਰੀ ਇਕਾਗਰਤਾ ਅਤੇ ਸਾਵਧਾਨੀ ਲਈ ਬੜੀ ਮਾਨਸਿਕ ਮਿਹਨਤ ਹੈ, ਮੁਸ਼ਕੱਤ ਹੈ, ਘਾਲਣਾ ਹੈ। ਐਵੇਂ ਨਹੀਂ ਇਹ ਕੰਮ ਹੁੰਦਾ। ਮਹਾਰਾਜ ਤਾਂ ਹੀ ਤੇ ਕਹਿੰਦੇ ਨੇ:-

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**

(ਜਪੁ ਜੀ ਸਾਹਿਬ)

ਬੜੀ ਮੁਸ਼ਕੱਤ ਹੈ। ਮੇਰੀ ਜ਼ਬਾਨ ਵਾਹਿਗੁਰੂ ਵਾਹਿਗੁਰੂ ਕਰ ਰਹੀ ਹੈ, ਸਰੀਰਕ ਕਰਮ ਹੈ ਪਰ ਇਸ ਵਿਚ ਮਨ ਪੂਰਾ ਸ਼ਾਮਿਲ ਹੈ, ਮਨ ਸੁਣ ਰਿਹਾ ਹੈ। ਬੜੀ ਮੁਸ਼ਕੱਤ ਹੈ। ਜ਼ਬਾਨ ਨੂੰ ਮਨੁੱਖ ਰਾਜ਼ੀ ਕਰ ਲੈਂਦਾ ਹੈ, ਮਨ ਰਾਜ਼ੀ ਨਹੀਂ ਹੁੰਦਾ। ਹੱਥ ਸੇਵਾ ਕਰ ਰਹੇ ਹੁੰਦੇ ਨੇ, ਮਨ ਸ਼ਰਧਾ-ਹੀਣ ਹੁੰਦਾ ਹੈ। ਜਿਸ ਕਰਮ ਵਿਚ ਪੂਰਾ ਮਨ ਨਹੀਂ ਹੈ, ਉਹ ਕਰਮ ਨਹੀਂ ਲਿਖਿਆ ਜਾਂਦਾ। ਇਕ ਦੂਜਾ ਨੁਕਤਾ ਵੀ ਬਿਆਨ ਕਰ ਦਿਆਂ ਤਾਕਿ ਗੱਲ ਪੂਰੀ ਹੋ ਜਾਏ। ਹਰ ਬੁਰੇ ਕਰਮ ਵਿਚ ਮਨ ਪੂਰਾ ਹੁੰਦਾ ਹੈ, ਲਿਖਿਆ ਜਾਂਦਾ ਹੈ। ਹਰ ਬੁਰੇ ਕਰਮ ਵਿਚ ਸਾਵਧਾਨੀ ਪੂਰੀ ਹੁੰਦੀ ਹੈ। ਕਿਉਂਕਿ ਸਮਾਜ ਦਾ ਖ਼ਤਰਾ ਹੈ, ਕਾਨੂੰਨ ਦਾ ਖ਼ਤਰਾ ਹੈ। ਇਸ ਲਈ ਬੁਰਾ ਕਰਮ ਲਿਖਿਆ ਜਾਂਦਾ ਹੈ। ਸ਼ੁਭ ਕਰਮ ਪ੍ਰਭੂ ਦਾ ਨਾਮ ਜਪਣਾ, ਇਹ ਅੰਦਰ ਲਿਖਿਆ ਨਹੀਂ ਜਾਂਦਾ, ਕਿਉਂ ਇਕਾਗਰਤਾ ਨਹੀਂ ਹੁੰਦੀ। ਸਾਵਧਾਨੀ ਨਹੀਂ ਹੁੰਦੀ। ਹੁਣ ਤਰਕ ਖੜੀ ਹੋਵੇਗੀ। ਵਾਹਿਗੁਰੂ ਵਾਹਿਗੁਰੂ ਆਖਣ ਵਿਚ ਸਾਵਧਾਨੀ ਕਿਉਂ ਨਹੀਂ। ਇਕਾਗਰਤਾ ਕਿਉਂ ਨਹੀਂ, ਖ਼ਤਰਾ ਤੇ ਕੋਈ ਹੈ ਨਹੀਂ। ਉਲਟਾ ਲੋਕੀਂ ਉਪਮਾ ਕਰਦੇ ਨੇ ਕਿ ਇਹ ਜਪ ਕਰਦਾ ਹੈ ਜੀ, ਇਹ ਅੰਮ੍ਰਿਤ ਵੇਲੇ ਉਠਦਾ ਹੈ ਜੀ। ਇਹ ਤੇ ਨਿਤਨੇਮ ਕਰਦਾ ਹੈ। ਇਹ ਤੇ ਗੁਰਦੁਆਰੇ ਜਾਂਦਾ ਹੈ, ਇਹ ਤੇ ਬੜਾ ਸਤਸੰਗੀ ਹੈ। ਲੋਕੀਂ ਤੇ ਉਪਮਾ ਕਰਨ ਲਗ ਪੈਂਦੇ ਹਨ। ਖ਼ਤਰਾ ਤੇ ਕੋਈ ਹੈ ਨਹੀਂ। ਲੋਕੀਂ ਤੇ ਵਾਹ ਵਾਹ ਕਰਨ ਲਗ ਪੈਂਦੇ ਨੇ। ਲੋਕੀਂ ਤੇ ਬੜੀ ਪ੍ਰਤਿਸ਼ਟਾ ਦੇਣ ਲਗ ਪੈਂਦੇ ਨੇ, ਖ਼ਤਰਾ ਤੇ ਕੋਈ ਹੈ ਨਹੀਂ। ਉਮੀਦ ਹੈ ਗੱਲ

ਪਕੜ ਵਿਚ ਆਈ ਹੋਵੇਗੀ।

ਹਰ ਬੁਰੇ ਕਰਮ ਵਿਚ ਮਨ ਪੂਰਾ ਹੁੰਦਾ ਹੈ। ਚੋਰੀ ਹੈ, ਯਾਰੀ ਹੈ, ਠੱਗੀ ਹੈ, ਕੋਈ ਵੀ ਅਨਰਥ ਹੈ, ਉਸ ਵਿਚ ਮਨ ਪੂਰਾ ਹੁੰਦਾ ਹੈ। ਸਾਵਧਾਨੀ ਵੀ ਹੁੰਦੀ ਹੈ, ਇਕਾਗਰਤਾ ਵੀ ਹੁੰਦੀ ਹੈ। ਕਿਉਂ? ਖ਼ਤਰਾ ਹੈ, ਸਮਾਜ ਦਾ ਖ਼ਤਰਾ ਹੈ, ਕਾਨੂੰਨ ਦਾ ਖ਼ਤਰਾ ਹੈ। ਇਸ ਵਾਸਤੇ ਦਾਰਸ਼ਨਿਕ ਅੱਜ ਕਹਿ ਰਹੇ ਨੇ, ਰੋਜ਼ ਰੋਜ਼, ਸਾਰੀ ਮਾਨਵਤਾ, ਸਾਰਾ ਸੰਸਾਰ, ਬੁਰਾ ਹੁੰਦਾ ਜਾ ਰਿਹਾ ਹੈ।ਰੋਜ਼ ਰੋਜ਼, ਸਾਰੀ ਮਾਨਵਤਾ ਅਤੇ ਸਾਰਾ ਸੰਸਾਰ ਭਲਾਈਹੀਣ ਹੁੰਦਾ ਜਾ ਰਿਹਾ ਹੈ। ਨੇਕੀਆਂ ਤੋਂ ਹੀਣ ਹੁੰਦਾ ਜਾ ਰਿਹਾ ਹੈ। ਕਾਰਣ? ਹਰ ਬੁਰੇ ਕਰਮ ਵਿਚ ਮਨ ਪੂਰਾ ਹੁੰਦਾ ਹੈ। ਹਰ ਬੁਰੇ ਕਰਮ ਵਿਚ ਇਕਾਗਰਤਾ ਪੂਰੀ ਹੁੰਦੀ ਹੈ। ਹਰ ਬੁਰੇ ਕਰਮ ਵਿਚ ਸਾਵਧਾਨੀ ਪੂਰੀ ਹੁੰਦੀ ਹੈ, ਅੰਦਰ ਲਿਖੀ ਜਾਂਦੀ ਹੈ। ਇਕਾਗਰਤਾ ਪੂਰੀ ਕਿਉਂ ਹੁੰਦੀ ਹੈ, ਖ਼ਤਰਾ ਹੈ। ਮੈਨੂੰ ਚੋਰੀ ਕਰਦਿਆਂ, ਅਨਰਥ ਕਰਦਿਆਂ ਸਮਾਜ ਦੇਖ ਸਕਦਾ ਹੈ। ਕਾਨੂੰਨ ਦੇਖ ਸਕਦਾ ਹੈ, ਮਨੁੱਖ ਸਮਾਜ ਦੀਆਂ ਨਜ਼ਰਾਂ ਚੋਂ ਗਿਰ ਸਕਦਾ ਹੈ। ਕਾਨੂੰਨ ਦੀ ਪਕੜ ਵਿਚ ਆ ਸਕਦਾ ਹੈ। ਸਮਾਜ ਇਸ ਨੂੰ ਨਜ਼ਰਾਂ ਚੋਂ ਗਿਰਾ ਦੇਵੇਗਾ, ਕਾਨੂੰਨ ਇਸ ਨੂੰ ਹੱਥ ਕੜੀਆਂ ਪਾ ਦੇਵੇਗਾ, ਜੇਲ ਵਿਚ ਸੁੱਟ ਦੇਵੇਗਾ। ਇਸ ਲਈ ਖ਼ਤਰਾ ਹੈ। ਇਕਾਗਰਤਾ ਪੂਰੀ ਹੁੰਦੀ ਹੈ, ਸਾਵਧਾਨੀ ਪੂਰੀ ਹੁੰਦੀ ਹੈ।

ਨੇਕ ਕੰਮਾਂ ਵਿਚੋਂ ਸਭ ਤੋਂ ਵੱਡਾ ਨੇਕ ਕੰਮ ਹੈ ਪ੍ਰਭੂ ਦਾ ਨਾਮ ਜਪਣਾ। ਦੁਨੀਆਂ ਭਰ ਦੇ ਅਵਤਾਰੀ ਪੁਰਸ਼ ਕਹਿੰਦੇ ਨੇ, ਨਾਮ ਜਪੋ ਪੂਰੀ ਇਕਾਗਰਤਾ ਨਾਲ, ਪੂਰੇ ਮਨ ਨਾਲ।

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥**
**ਸਾਵਧਾਨ ਏਕਾਗਰ ਚੀਤ ॥**

ਭਗਤ ਰਵਿਦਾਸ ਜੀ ਕਹਿੰਦੇ ਨੇ:-

**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**

**(ਅੰਗ ੪੮੬)**

ਜੈਸੇ ਸ਼ਹਦ ਦੀ ਮੱਖੀ, ਫੁੱਲ ਤੇ ਬੈਠੀ ਹੈ, ਰਸ ਕਢ ਰਹੀ ਹੈ। ਕਿਤਨੀਆਂ ਮਖੀਆਂ ਆਈਆਂ, ਕਿਤਨੀਆਂ ਚਲੀਆਂ ਗਈਆਂ, ਇਸ ਨੂੰ ਕੁਛ ਨਹੀਂ ਪਤਾ। ਰਸ ਮਗਨ ਹੈ। ਗੁਰਦਵਾਰਿਆਂ ਵਿਚ ਮੈਂ ਅਕਸਰ ਦੇਖਦਾ ਹਾਂ ਜਾਂ ਤਾਂ ਆਉਣ ਜਾਣ ਵਾਲਿਆਂ ਵਿਚ ਨਿਗਾਹ ਹੈ, ਯਾ ਇਕ ਚੌਥਾਈ ਬੰਦੇ ਸੌਂ ਜਾਂਦੇ ਨੇ, ਬਾਕੀਆਂ ਦੇ ਮਨ ਉਖੜੇ ਹੁੰਦੇ ਨੇ। ਐਸਾ ਦੇਖਿਆ ਹੈ ਮੈਂ, ਕਾਰਣ? ਸਾਵਧਾਨੀ, ਇਕਾਗਰਤਾ ਕਿਉਂ ਨਹੀਂ ਖ਼ਤਰਾ ਤੇ ਕੋਈ ਹੈ ਨਹੀਂ, ਉਲਟਾ ਲੋਕੀਂ ਉਪਮਾ ਕਰਦੇ ਨੇ ਬੜਾ ਸਤਸੰਗੀ ਹੈ, ਬੜਾ ਨਾਮ ਰਸਿਕ ਹੈ, ਬੜਾ ਪ੍ਰੇਮੀ ਹੈ, ਭਾਵੇਂ ਕੱਖ ਵੀ ਨਾ ਹੋਵੇ। ਓਹੀ ਕਰਮ ਅੰਦਰ ਲਿਖਿਆ ਜਾਂਦਾ ਹੈ, ਜਿਸ ਕਰਮ ਵਿਚ ਮਨ ਹੈ।**ਪੁੰਨੀ ਪਾਪੀ ਆਖਣੁ ਨਾਹਿ ॥** ਇਹ ਸਾਡੇ ਆਖਣ ਦੀ ਗੱਲ ਨਹੀਂ ਕਿ ਉਹ ਤੇ ਬੜਾ ਪੁੰਨੀ ਹੈ, ਦਾਨ ਕਰਦਾ ਹੈ, ਨਾਮ ਜਪਦਾ ਹੈ, ਅੰਮ੍ਰਿਤ ਵੇਲੇ ਉਠਦਾ ਹੈ, ਗੁਰਦੁਆਰੇ ਜਾਂਦਾ ਹੈ, ਇਹ ਕਹਿਣ ਮਾਤਰ ਗੱਲ ਨਹੀਂ ਹੈ। ਉਹ ਬੜਾ ਦੁਸ਼ਟ ਹੈ, ਠੱਗ ਹੈ, ਇਹ ਕਹਿਣ ਮਾਤਰ ਗੱਲ ਨਹੀਂ ਹੈ। ਜਿਸ ਕਰਮ ਨੂੰ ਮਨੁੱਖ ਪੂਰੇ ਮਨ ਨਾਲ ਕਰਦਾ ਹੈ, ਸਾਵਧਾਨੀ ਨਾਲ ਕਰਦਾ ਹੈ, ਇਕਾਗਰਤਾ ਨਾਲ ਕਰਦਾ ਹੈ, ਲਿਖਿਆ ਜਾ ਰਿਹਾ ਹੈ।**ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥** ਅੰਦਰ ਲਿਖਿਆ ਜਾਂਦਾ ਹੈ। ਉਹ ਸੁਭਾਉ ਬਣ ਜਾਂਦਾ ਹੈ, ਉਹ ਗਿਆਨ ਬਣ ਜਾਂਦਾ ਹੈ। ਉਹ ਵਿਵਹਾਰ ਬਣ ਜਾਂਦਾ ਹੈ। ਹਰ ਬੁਰੇ ਕਰਮ ਵਿਚ ਸਾਵਧਾਨੀ, ਇਕਾਗਰਤਾ ਹੁੰਦੀ ਹੈ। ਇਸ ਲਈ ਬੁਰਾ ਕਰਮ ਸੁਭਾਉ

ਬਣ ਜਾਂਦਾ ਹੈ। ਬੁਰਾ ਕਰਮ ਗਿਆਨ ਬਣ ਜਾਂਦਾ ਹੈ, ਬਲਕਿ ਬੜਾ ਗਿਆਨ ਮਿਲ ਜਾਂਦਾ ਹੈ ਕਿਵੇਂ ਕਰਨਾ ਹੈ ਅਤੇ ਕਿਵੇਂ ਬਚਣਾ ਹੈ। ਇਕ ਠੱਗ ਕੋਲ ਜੋ ਠੱਗੀ ਦਾ ਗਿਆਨ ਹੁੰਦਾ ਹੈ, ਉਹ ਆਮ ਬੰਦਿਆਂ ਕੋਲ ਨਹੀਂ ਹੁੰਦਾ। ਇਕ ਚੋਰ ਕੋਲ ਜੋ ਚੋਰੀ ਦਾ ਗਿਆਨ ਹੁੰਦਾ ਹੈ, ਹਰ ਇਕ ਕੋਲ ਨਹੀਂ ਹੁੰਦਾ।

ਬਹੁਤ ਪੁਰਾਣੀ ਗੱਲ, ਰੇਲ ਦੀ ਟਿਕਟ ਮੇਰੀ ਜੇਬ ਵਿਚ ਸੀ ਤੇ ਹੱਥ ਵੀ ਓਥੇ ਹੀ ਰਖਿਆ ਹੋਇਆ ਸੀ। ਡੱਬੇ ਵਿਚ ਚੜ੍ਹ ਗਿਆ, ਬੈਠ ਗਿਆ ਤੇ ਟੀ.ਟੀ. ਅੰਦਰ ਆਇਆ, ਟਿਕਟ ਮੰਗੇ, ਜੇਬ ਵਿਚ ਹੈ ਕੋਈ ਨਹੀਂ। ਮੈਂ ਕਿਹਾ ਬੜੇ ਕਮਾਲ ਨਾਲ ਕਢ ਲਈ ਹੈ ਕਿਸੇ ਨੇ। ਪਤਾ ਹੀ ਨਹੀਂ ਲਗਣ ਦਿੱਤਾ। ਹਾਲਾਂਕਿ ਮੈਂ ਹੱਥ ਵੀ ਰਖਿਆ ਹੋਇਆ ਸੀ। ਭੀੜ ਵੀ ਬੜੀ ਸੀ। ਇਹ ਗਿਆਨ ਜਿਹੜਾ ਉਸ ਦੇ ਕੋਲ ਏ, ਹਰ ਇਕ ਦੇ ਕੋਲ ਨਹੀਂ ਹੁੰਦਾ। ਉਹ ਜਿਹੜੀਆਂ ਯੁਕਤੀਆਂ ਉਕਤੀਆਂ ਦਾ ਮਾਲਿਕ ਹੈ, ਇਹ ਹੋਰ ਕਿਸੇ ਕੋਲ ਨਹੀਂ। ਜਿਸ ਕਰਮ ਨੂੰ ਪੂਰੀ ਇਕਾਗਰਤਾ ਦੇ ਨਾਲ ਰੋਜ਼ ਰੋਜ਼ ਕੀਤਾ ਜਾਏ, ਉਹ ਕਰਮ ਗਿਆਨ ਬਣ ਜਾਂਦਾ ਹੈ, ਉਹ ਕਰਮ ਸੁਭਾਉ ਬਣ ਜਾਂਦਾ ਹੈ। ਉਸ ਕਰਮ ਦੇ ਅੰਦਰ ਪ੍ਰਬਲ ਸੰਸਕਾਰ ਬਣ ਜਾਂਦੇ ਨੇ।

ਕਰਮ ਤੇ ਕੀਤਾ ਜਾ ਰਿਹਾ ਹੈ, ਮਨ ਵਿਚ ਪੂਰਾ ਨਹੀਂ, ਨਾ ਸੁਭਾਉ ਬਣੇਗਾ, ਨਾ ਗਿਆਨ ਬਣੇਗਾ, ਨਾ ਵਿਵਹਾਰ ਬਣੇਗਾ। ਨਹੀਂ ਬਣੇਗਾ। ਇਹ ਸਤਸੰਗੀਆਂ ਨੂੰ ਖ਼ਾਸ ਖ਼ਿਆਲ ਰਖਣਾ ਚਾਹੀਦਾ ਹੈ।

ਵਿਦਵਾਨ ਕਹਿ ਰਹੇ ਨੇ ਸਾਰਾ ਸੰਸਾਰ ਰੋਜ਼ ਰੋਜ਼ ਬੁਰਾ ਹੁੰਦਾ ਜਾ ਰਿਹਾ ਹੈ। ਬੁਰਾਈ ਵਧਦੀ ਜਾ ਰਹੀ ਹੈ, ਵਧਦੀ ਜਾ ਰਹੀ ਹੈ। ਐਸੀਆਂ ੨ ਬੁਰਾਈਆਂ ਪੜ੍ਹਨ ਵਿਚ ਆਉਂਦੀਆਂ ਨੇ ਸਾਰੀ ਦੁਨੀਆ ਵਿਚ। ਐਸੀਆਂ ੨ ਬੁਰਾਈਆਂ ਦੇਖਣ ਵਿਚ ਆਉਂਦੀਆਂ ਨੇ, ਕਈ ਦਫ਼ਾ ਤੇ ਆਮ ਸਾਧਾਰਨ ਮਨੁੱਖਾਂ ਦੇ ਰੌਂਗਟੇ ਖੜੇ ਹੋ ਜਾਂਦੇ ਨੇ ਕਿ ਹੈਂ! ਐਸਾ ਵੀ ਹੋ ਸਕਦਾ ਹੈ। ਮਨੁੱਖ ਐਸਾ ਕਰ ਸਕਦਾ ਹੈ ਔਰ ਇਹ ਬਹੁਤਾਤ ਵਿਚ ਸਾਰੀ ਦੁਨੀਆ ਵਿਚ ਵਧਦਾ ਜਾ ਰਿਹਾ ਹੈ। ਕਾਰਣ? ਹਰ ਸ਼ੁਭ ਕਰਮ ਵਿਚ ਮਨ ਨਹੀਂ ਹੁੰਦਾ। ਪੂਰਾ ਮਨ ਨਹੀਂ ਹੁੰਦਾ। ਇਕਾਗਰਤਾ ਨਹੀਂ ਹੁੰਦੀ ਸਾਵਧਾਨੀ ਨਹੀਂ ਹੁੰਦੀ। ਉਹ ਲਿਖਿਆ ਵੀ ਨਹੀਂ ਜਾਂਦਾ, ਸੁਭਾਉ ਵੀ ਨਹੀਂ ਬਣਦਾ, ਉਹ ਗਿਆਨ ਵੀ ਨਹੀਂ ਬਣਦਾ, ਵਿਵਹਾਰ ਵੀ ਨਹੀਂ ਬਣਦਾ। ਹਰ ਬੁਰੇ ਕਰਮ ਵਿਚ ਇਕਾਗਰਤਾ ਪੂਰੀ ਹੁੰਦੀ ਹੈ, ਸਾਵਧਾਨੀ ਪੂਰੀ ਹੁੰਦੀ ਹੈ। ਸੰਸਕਾਰ ਵੀ ਬਣਦੇ ਨੇ, ਸੁਭਾਉ ਵੀ ਬਣਦਾ ਹੈ, ਗਿਆਨ ਵੀ ਬਣਦਾ ਹੈ, ਵਿਵਹਾਰ ਵੀ ਬਣਦਾ ਹੈ। ਇਸ ਲਈ ਸਹਿਜੇ ਸਹਿਜੇ ਸਾਰੀ ਦੁਨੀਆ ਬੁਰੀ ਹੁੰਦੀ ਜਾ ਰਹੀ ਹੈ। ਬੁਰੇ ਕਰਮ ਵਿਚ ਇਕਾਗਰਤਾ ਕਿਉਂ ਹੁੰਦੀ ਹੈ, ਸਾਵਧਾਨੀ ਕਿਉਂ ਹੁੰਦੀ ਹੈ, ਖ਼ਤਰਾ ਹੈ। ਸਮਾਜ ਦਾ ਖ਼ਤਰਾ ਹੈ, ਕਾਨੂੰਨ ਦਾ ਖ਼ਤਰਾ ਹੈ। ਮੈਂ ਵਾਹਿਗੁਰੂ ਵਾਹਿਗੁਰੂ ਜਪਾਂ, ਸਮਾਜ ਦਾ ਖ਼ਤਰਾ ਕੀ ਹੈ। ਉਲਟਾ ਸਮਾਜ ਤੇ ਉਪਮਾ ਕਰਦਾ ਹੈ। ਇਹ ਜਪ ਕਰਦਾ ਹੈ, ਇਹ ਅੰਮ੍ਰਿਤ ਵੇਲੇ ਉਠਦਾ ਹੈ, ਇਹ ਸਤਸੰਗੀ ਹੈ, ਇਹ ਤੇ ਰੋਜ਼ ਗੁਰਦੁਆਰੇ ਆਉਂਦਾ ਹੈ।



# ਦੂਜਾ ਪੜਾਅ
# ਅਨਾਹਦ ਨਾਦ ਦਾ ਸੁਣਨਾ

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥
ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥
ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥
ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ ॥
ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥
ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥

ਧੰਨ ਗੁਰੂ ਰਾਮਦਾਸ ਜੀ ਦੀ ਅਗੰਮੀ ਬਾਣੀ ਜਿਸ ਦਾ ਨਾਮ ਸਿੱਖ ਜਗਤ ਵਿਚ ਪ੍ਰਚਲਤ ਹੈ ਲਾਵਾਂ, ਭਾਵੇਂ ਇਸ ਤਰ੍ਹਾਂ ਦਾ ਨਾਮ ਇਸ ਬਾਣੀ ਦੇ ਉੱਪਰ ਹੈ ਨਹੀਂ। ਲਾਵਾਂ ਸ਼ਬਦ ਪਾਠ ਵਿਚ ਤੇ ਚਲਦਾ ਹੈ ਪਰ ਨਾਮ ਨਹੀਂ ਹੈ। ਨਾਮ ਤੇ ਸਿਰਫ **ਸੂਹੀ ਮਹਲਾ ੪** ਹੀ ਹੈ। ਬਹੁਤ ਸਾਰੀਆਂ ਬਾਣੀਆਂ ਦੇ ਨਾਮ ਮਿਲਦੇ ਨੇ। ਜੈਸੇ ਪਹਿਲੀ ਬਾਣੀ ਦਾ ਨਾਮ ਜਪ। ਇਕ ਬਾਣੀ ਦਾ ਉੱਪਰ ਲਿਖਿਆ ਮਿਲਦਾ ਹੈ ਬਾਰਾਹ ਮਾਹ। ਇਕ ਬਾਣੀ ਦਾ ਨਾਮ ਮਿਲਦਾ ਹੈ ਚਉਬੋਲੇ, ਫੁਨਹੇ ਛੰਦ, ਗਾਥਾ, ਸੰਸਕ੍ਰਿਤੀ ਸਲੋਕ, ਭਟਾਂ ਦੇ ਸਵਯੀਏ, ਸਦ। ਇਸ ਤਰ੍ਹਾਂ ਦਾ ਨਾਮ ਇਸ ਬਾਣੀ ਦੇ ਉੱਪਰ ਨਹੀਂ ਹੈ। ਚੂੰਕਿ ਬਾਰ ੨ ਇਨ੍ਹਾਂ ਚਾਰ ਪਦਿਆਂ ਵਿਚ, ਸ਼ਬਦ ਇਕੋ ਹੈ, ਇਸ ਦੇ ਪਦੇ ਚਾਰ ਨੇ। ਚਾਰ ਭਾਗਾਂ ਵਿਚ ਇਹ ਸ਼ਬਦ ਹੈ। ਚਾਰ ਭਾਗਾਂ ਵਿਚ ਬਾਰ ਬਾਰ ਲਾਵ ਆਇਆ ਹੈ, ਲਾਵ= ਪਰਕਰਮਾ, ਨਿਛਾਵਰ ਹੋਣਾ, ਸਦਕੇ ਹੋਣਾ, ਕੁਰਬਾਨ ਹੋਣਾ।

ਸਿੱਖ ਜਗਤ ਨੇ ਜਦ ਆਪਣੇ ਤੌਰ ਤੇ ਅਨੰਦ ਕਾਰਜ ਦੀ ਰਸਮ ਆਰੰਭ ਕੀਤੀ, ਗੁਰਬਾਣੀ ਦਾ ਸਹਾਰਾ ਲੈਣਾ ਸੀ। ਇਸੇ ਹੀ ਚਉਪਦੇ ਦੇ ਆਧਾਰ ਤੇ ਚਾਰ ਲਾਵਾਂ ਰਾਹੀਂ ਅਨੰਦ ਕਾਰਜ ਦੀ ਪੂਰਤੀ ਦੀ ਰਸਮ ਸਿੱਖ ਪੰਥ ਵਿਚ ਚਲੀ। ਇਸ ਤੋਂ ਪਹਿਲੇ ਉਸੇ ਹੀ ਮਰਯਾਦਾ ਅਨੁਸਾਰ, ਸਿੱਖਾਂ ਦੇ ਅਨੰਦ ਕਾਰਜ ਹੁੰਦੇ ਸਨ ਜੋ ਇਸ ਦੇਸ ਦੀ ਪੁਰਾਣੀ ਪਰੰਪਰਾ ਚਲੀ ਹੋਈ ਸੀ। ਸਿੱਖ ਪੰਥ ਨੇ ਬਹੁਤ ਬਾਅਦ ਵਿਚ ਇਕ ਅੰਦਾਜ਼ੇ ਦੇ ਮੁਤਾਬਿਕ, ਕੋਈ ਸਵਾ ਸੌ ਸਾਲ ਪਹਿਲੇ ਫ਼ੈਸਲਾ ਕੀਤਾ। ਇਨ੍ਹਾਂ ਲਾਵਾਂ ਦੇ ਪਾਠ ਦੇ ਆਸਰੇ ਤੇ ਅਨੰਦ ਕਾਰਜ ਦੀ ਮਰਯਾਦਾ ਚਲੀ। ਸਰੀਰ ਦਾ ਸਰੀਰ ਨਾਲ ਮਿਲਣ ਇਹ ਬਾਹਰ ਦਾ ਅਨੰਦ ਕਾਰਜ ਹੈ। ਆਤਮਾ ਦਾ ਪਰਮਾਤਮਾ ਨਾਲ ਮਿਲਣ ਇਹ ਅੰਦਰੂਨੀ ਅਨੰਦ ਕਾਰਜ ਹੈ। ਸਰੀਰ ਦਾ ਸਰੀਰ ਨਾਲ ਮਿਲਣ ਹਰ ਜਨਮ ਵਿਚ ਹੁੰਦਾ ਰਿਹਾ ਹੈ ਔਰ ਇਹ ਮਿਲਣ ਹਰ ਦਫ਼ਾ ਵਿਛੋੜੇ ਵਿਚ ਬਦਲਦਾ ਰਿਹਾ ਹੈ। ਭਾਵੇਂ ਨਾਮ ਅਨੰਦ ਕਾਰਜ ਹੈ, ਸਿਰਫ ਦੁਨਿਆਵੀ ਲੋੜਾਂ ਦੀ ਪੂਰਤੀ ਹੁੰਦੀ ਹੈ। ਇਕ ਸਰੀਰਕ ਲੋੜਾਂ ਦੀ ਪੂਰਤੀ ਹੁੰਦੀ ਹੈ ਫਿਰ ਇਹ ਪੂਰਤੀ ਵਿਛੋੜੇ ਵਿਚ ਬਦਲ ਜਾਂਦੀ ਹੈ। ਯਾ ਪਹਿਲੇ ਪਤਨੀ ਰੁਖ਼ਸਤ ਹੋ ਜਾਂਦੀ ਹੈ ਜਾਂ ਪਤੀ ਰੁਖ਼ਸਤ ਹੋ ਜਾਂਦਾ ਹੈ। ਵਿਛੋੜਾ ਹੋ ਜਾਂਦਾ ਹੈ ਜਾਂ ਦੋਵੇਂ ਰੁਖ਼ਸਤ ਹੋ ਜਾਂਦੇ ਨੇ। ਫਿਰ ਨਵੇਂ ਚੋਲੇ, ਫਿਰ ਨਵੇਂ ਸਰੀਰ ਧਾਰਨ ਕਰਨੇ ਪੈਂਦੇ ਨੇ। ਇਹ ਮਿਲਣ ਕੋਈ ਸਦੀਵੀ ਮਿਲਣ ਨਹੀਂ ਹੈ। ਸੰਸਾਰ ਦੋ ਰੰਗੀ ਹੈ, ਇੱਥੇ ਇਹ ਹਰ ਮਿਲਾਪ ਵਿਛੋੜੇ ਵਿਚ ਬਦਲਦਾ ਹੈ। ਤੁਸੀਂ ਕਿਸੇ ਵੀ

ਚੀਜ਼ ਨੂੰ ਲੈ ਲਵੋ, ਜੋ ਵੀ ਮਿਲਿਆ ਹੈ, ਵਿਛੜੇਗਾ। ਯਾਤਰਾ ਵਿਚ ਕੀ ਹੁੰਦਾ ਹੈ, ਇਕ ਪੜਾਅ ਆਇਆ, ਗਿਆ। ਦੂਜਾ ਪੜਾਅ ਆਇਆ ਗਿਆ। ਤੀਜਾ ਪੜਾਅ ਆਇਆ ਗਿਆ। ਇਹ ਬਾਹਰ ਦਾ ਜੀਵਨ ਤੇ ਇਕ ਯਾਤਰਾ ਹੈ। ਮਿਲਿਆ ਹੈ ਵਿਛੜਿਆ ਹੈ, ਮਿਲਿਆ ਹੈ ਵਿਛੜਿਆ ਹੈ, ਮਿਲਿਆ ਹੈ ਵਿਛੜਿਆ ਹੈ। ਇਸ ਤਰ੍ਹਾਂ ਚਲਦਾ ਰਹਿੰਦਾ ਹੈ। ਇਹ ਜੋ ਸਰੀਰਕ ਜੀਵਨ ਮਿਲਿਆ ਹੈ, ਇਹ ਵੀ ਵਿਛੋੜੇ ਵਿਚ ਬਦਲਦਾ ਹੈ। ਬਚਪਨ ਮਿਲਿਆ ਹੈ ਇਹ ਵੀ ਵਿਛੜ ਜਾਏਗਾ।ਜਵਾਨੀ ਮਿਲੀ ਹੈ ਇਹ ਵੀ ਵਿਛੜ ਜਾਂਦੀ ਹੈ। ਬੁਢੇਪਾ ਹੈ ਇਹ ਵੀ ਚਲਾ ਜਾਂਦਾ ਹੈ। ਇਸ ਬਚਪਨ ਨੂੰ, ਇਸ ਜਵਾਨੀ ਨੂੰ, ਇਸ ਬੁਢੇਪੇ ਨੂੰ ਜੋ ਕੁਛ ਮਿਲਿਆ ਹੈ ਇਹ ਵੀ ਵਿਛੜ ਜਾਂਦਾ ਹੈ। ਬੁਢੇਪਾ ਵਿਛੜ ਗਿਆ, ਚਲਾ ਗਿਆ। ਬੁਢੇਪੇ ਨੂੰ ਜੋ ਕੁਛ ਮਿਲਿਆ ਸੀ, ਉਹ ਵੀ ਚਲਾ ਗਿਆ। ਜਵਾਨੀ ਚਲੀ ਗਈ, ਬਚਪਨਾ ਚਲਾ ਗਿਆ, ਇਹ ਦੋ ਤਰ੍ਹਾਂ ਦੀ ਦੁਨੀਆ ਵੀ ਜੀਂਵਦਿਆਂ ਜੀ ਚਲੀ ਜਾਂਦੀ ਹੈ। ਮਿਲਣਾ ਵਿਛੜਨਾ, ਮਿਲਣਾ ਵਿਛੜਨਾ। ਆਤਮਾ ਦਾ ਪਰਮਾਤਮਾ ਨਾਲ ਮਿਲਣ ਹੋ ਜਾਏ, ਫਿਰ ਮਹਾਰਾਜ ਦੀ ਬਾਣੀ ਕਹਿੰਦੀ ਹੈ:-

**ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥**

(ਅੰਗ ੭੨੯)

**miliaa hoe na veechhurrai jae miliaa hoee |**

***Once united with Him,***

***they will not be separated again, if they are truly united.***

ਅਗਰ ਮਿਲਾਪ ਹੋ ਗਿਆ ਹੈ ਫਿਰ ਵਿਛੋੜਾ ਨਹੀਂ ਹੈ। ਗੱਲ ਖ਼ਤਮ। ਨਾ ਫਿਰ ਜੰਮਣਾ ਨਾ ਫਿਰ ਮਰਨਾ। ਇਸ ਮਿਲਾਪ ਵਿਚ ਫਿਰ ਵਿਛੋੜਾ ਨਹੀਂ। ਅਗਰ ਇਸ ਮਿਲਾਪ ਵਿਚ ਵੀ ਵਿਛੋੜਾ ਹੋ ਜਾਏ, ਫਿਰ ਪਰਮਾਤਮਾ ਅਮਰ ਤਤ ਨਹੀਂ ਹੈ। ਉਹ ਅਮਰ ਤਤ ਹੈ। ਆਤਮਾ ਦਾ ਪਰਮਾਤਮਾ ਨਾਲ ਮਿਲਣਾ, ਇਹ ਠੀਕ ਹੈ ਆਤਮਾ, ਪਰਮਾਤਮਾ ਦੀ ਅੰਸ਼ ਹੈ। ਇਸ ਨੂੰ ਮੈਂ ਇਸ ਤਰਾਂ ਬਿਆਨ ਕਰਦਾ ਹੁੰਦਾ, ਸੂਰਜ ਹੈ, ਫਿਰ ਸੂਰਜ ਦੀ ਕਿਰਣ ਹੈ, ਫਿਰ ਕਿਰਣ ਦੀ ਰੋਸ਼ਨੀ ਹੈ, ਫਿਰ ਰੋਸ਼ਨੀ ਵਿਚ ਜੋ ਕੁੱਝ ਦਿਖਾਈ ਦੇ ਰਿਹਾ ਹੈ, ਉਹ ਹੈ। ਰੋਸ਼ਨੀ ਨਹੀਂ, ਫਿਰ ਜੋ ਕੁਛ ਦਿਖਾਈ ਦੇ ਰਿਹਾ ਹੈ, ਉਹ ਨਹੀਂ ਹੈ। ਜੋ ਕੁੱਝ ਦਿਖਾਈ ਦੇ ਰਿਹਾ ਹੈ, ਉਹ ਰੋਸ਼ਨੀ ਕਰਕੇ ਹੈ। ਐਹ ਬਿਲਕੁਲ ਅੰਧੇਰਾ ਹੋ ਜਾਏ, ਆਪ ਜੋ ਵੀ ਬੈਠੇ ਹੋ, ਇਕ ਵੀ ਦਿਖਾਈ ਨਹੀਂ ਦੇਵੇਗਾ। ਰੋਸ਼ਨੀ ਕਰਕੇ ਹੀ, ਪਰਕਾਸ਼ ਕਰਕੇ ਹੀ ਦਿਖਾਈ ਦੇ ਰਿਹਾ ਹੈ। ਸੂਰਜ ਹੈ, ਕਿਰਣ ਹੈ, ਕਿਰਣ ਦਾ ਚਾਨਣਾ ਹੈ, ਫਿਰ ਚਾਨਣੇ ਕਰਕੇ, ਪਰਕਾਸ਼ ਕਰਕੇ ਜੋ ਕੁੱਝ ਦਿਖਾਈ ਦੇ ਰਿਹਾ ਹੈ, ਉਹ ਹੈ। ਪਰਮਾਤਮਾ ਹੈ, ਆਤਮਾ ਹੈ, ਫਿਰ ਆਤਮਾ ਤੋਂ ਹੀ ਪ੍ਰਕਾਸ਼ਿਤ ਇਹ ਮਨ ਹੈ ਔਰ ਇਸ ਮਨ ਕਰਕੇ ਹੀ ਸਭ ਕੁੱਝ ਦਿਖਾਈ ਦੇ ਰਿਹਾ ਹੈ। ਮਨ ਮਿਟ ਜਾਂਦਾ ਹੈ, ਸੰਸਾਰ ਮਿਟ ਜਾਂਦਾ ਹੈ। ਸੰਸਾਰ ਮਨ ਦੀ ਉਪਜ ਹੈ। ਤੁਸੀਂ ਆਖੋਗੇ, ਸੰਸਾਰ ਮਨ ਤੋਂ ਪੈਦਾ ਹੋਇਆ ਹੈ, ਹਾਂ ਮਨ ਤੋਂ ਪੈਦਾ ਹੋਇਆ ਹੈ। ਮਿੱਤਰ ਨੇ, ਪੁੱਤਰ ਹੈ, ਮਾਂ ਹੈ, ਬਾਪ ਹੈ, ਸਭ ਮਨ ਤੋਂ ਪੈਦਾ ਹੋਇਆ ਹੈ।

ਵਿਕਸਿਤ ਮਨ ਪਸ਼ੂਆਂ ਕੋਲ ਨਹੀਂ ਹੈ। ਇਸ ਵਾਸਤੇ ਉਨ੍ਹਾਂ ਦੇ ਭੈਣ ਭਰਾ, ਨਾਨਕੇ, ਦਾਦਕੇ, ਸੌਹਰਿਆਂ ਦੇ ਸੰਨਬੰਧ ਨਹੀਂ ਹਨ, ਪਰਵਾਰਿਕ ਜੀਵਨ ਨਹੀਂ ਹੈ। ਵਿਕਸਿਤ ਮਨ ਨਹੀਂ ਹੈ, ਇਸ ਲਈ ਪਸ਼ੂਆਂ ਦੀ ਦੁਨੀਆ ਵਿਚ ਰਾਜਨੀਤੀ ਵੀ ਨਹੀਂ ਹੈ। ਵਿਕਸਿਤ ਮਨ ਨਹੀਂ ਹੈ, ਕੰਮ ਨਹੀਂ ਕਰ ਰਿਹਾ ਇਸ ਲਈ ਪਸ਼ੂਆਂ ਦੀ ਦੁਨੀਆ ਵਿਚ ਪਰਮਾਤਮਾ ਵੀ ਨਹੀਂ ਹੈ। ਸਭ ਕੁਛ ਮਨ ਕਰਕੇ ਹੈ। ਮਨ ਜਿਸ ਨੂੰ ਮਨ ਲੈਂਦਾ ਹੈ ਬਸ ਉਹ ਹੈ। ਮਨ ਜਿਸ ਨੂੰ ਮੰਨਦਾ ਨਹੀਂ, ਉਹ ਨਹੀਂ ਹੈ। ਭਾਵੇਂ ਹੈ, ਮਨ ਨਹੀਂ ਮੰਨਦਾ ਤੇ ਨਹੀਂ

ਹੈ। ਕਈ ਦਫ਼ਾ ਇਹ ਕੰਨ ਸੁਣਦੇ ਨੇ। ਬਈ ਪੜ੍ਹਿਆ ਤੇ ਹੈ ਪਰ ਕੀ ਕਰੀਏ ਮਨ ਨਹੀਂ ਮੰਨਦਾ। ਸੁਣਿਆ ਤੇ ਹੈ ਪਰ ਕੀ ਕਰੀਏ ਮਨ ਨਹੀਂ ਮੰਨਦਾ। ਮਨ ਨਹੀਂ ਮੰਨਦਾ ਤਾਂ ਨਹੀਂ ਹੈ, ਨਹੀਂ ਹੈ। ਮਨ ਮੰਨੇ ਤੇ ਜੋ ਨਹੀਂ ਵੀ ਹੈ, ਉਹ ਵੀ ਹੋ ਜਾਂਦਾ ਹੈ। ਤੁਸੀਂ ਆਖੋਗੇ, ਮੈਂ ਕੀ ਲਿਖ ਰਿਹਾ ਹਾਂ, ਮਨ ਮੰਨ ਲਵੇ ਜੋ ਨਹੀਂ ਵੀ ਹੈ, ਉਹ ਵੀ ਹੋ ਜਾਂਦਾ ਹੈ। ਸਿਰਫ ਚਾਰ ਪ੍ਰਤਿਸ਼ਟ ਚਾਰ ਡਾਕਟਰ, ਨਾਮਵਰ ਚਾਰ ਡਾਕਟਰ, ਕਿਸੇ ਮਨੁੱਖ ਨੂੰ ਕਹਿ ਦੇਣ, ਤੈਨੂੰ ਇਹ ਰੋਗ ਹੈ, ਹੋ ਜਾਏਗਾ, ਕਿਉਂਕਿ ਮਨ ਨੇ ਜੋ ਮਨ ਲਿਆ। ਚੂੰਕਿ ਮਨ ਨੇ ਮਨ ਲਿਆ ਹੈ, ਇਹ ਰੋਗ ਮੈਨੂੰ ਹੈ, ਮਨ ਦੀ ਮਨੌਤ, ਤਨ ਵਿਚ ਰੋਗ ਪੈਦਾ ਕਰ ਦੇਵੇਗੀ। ਇਸ ਵਾਸਤੇ ਪੁਰਾਣਾ ਆਯੁਰਵੇਦਿਕ ਗ੍ਰੰਥ, ਜੋ ਵੈਦ ਧਨੰਤਰ ਤੋਂ ਚਲਿਆ। ਧੰਨਵੰਤਰ ਇਕ ਮਹਾਨ ਵੈਦ, ਆਤਮਾ ਦੇ ਤਲ ਤੇ ਜਿਊਣ ਵਾਲਾ ਪੁਰਸ਼ ਸੀ, ਰਿਸ਼ੀ ਸੀ, ਸੰਤ ਸੀ। ਜੋ ਆਤਮਾ ਦੇ ਤਲ ਤੇ ਜਿਊਣ ਵਾਲਾ ਹੁੰਦਾ ਹੈ, ਉਹ ਸਾਰਿਆਂ ਦੇ ਸੁਭਾਉ ਨੂੰ ਜਾਣਦਾ ਹੈ। ਕਾਰਣ? ਸਾਰਿਆਂ ਦੇ ਤਨ ਅਲਗ ੨ ਨੇ, ਸਾਰਿਆਂ ਦੇ ਮਨ ਅਲਗ ੨ ਨੇ, ਸਾਰਿਆਂ ਦੀ ਆਤਮਾ ਅਲਗ ੨ ਨਹੀਂ ਹੈ।

**ਹਸਤੀ ਕੀਟੀ ਤ੍ਰਿਲੋਅ ਆਦੰ॥ ਏਕ ਅਖੰਡਤ ਬਸੈ ਅਨਾਦੰ॥**

ਹਾਥੀ ਤੋਂ ਲੈ ਕੇ ਕੀੜੀ ਤਕ, ਜ਼ੱਰੇ ਤੋਂ ਲੈ ਕੇ ਸੂਰਜ ਤਕ ਇਕੋ ਹੀ ਸ਼ਕਤੀ ਕੰਮ ਕਰ ਰਹੀ ਹੈ। ਇਕੋ ਹੀ ਆਤਮਾ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦਾ ਫ਼ਰਮਾਨ:-

**ਹਸਤੀ ਕੀਟੀ ਤ੍ਰਿਲੋਅ ਆਦੰ॥ ਏਕ ਅਖੰਡਤ ਬਸੈ ਅਨਾਦੰ॥**

ਅਖੰਡ, ਖੰਡ ਖੰਡ ਕਰਕੇ ਨਹੀਂ ਹੈ। ਸਾਗਰ ਦੇ ਵਿਚ ਮਛਲੀਆਂ, ਖੰਡ ੨ ਕਰਕੇ ਰਹਿੰਦੀਆਂ ਨੇ। ਮਛਲੀਆਂ ਦਾ ਇਕ ਪਰਵਾਰ ਕਿਧਰੇ, ਦੂਜਾ ਪਰਵਾਰ ਕਿਧਰੇ। ਛੋਟੀਆਂ ਮਛਲੀਆਂ ਕਿਧਰੇ, ਵੱਡੀਆਂ ਮਛਲੀਆਂ ਕਿਧਰੇ। ਮਗਰ ਮੱਛ ਕਿਧਰੇ ਨੇ ਔਰ ਵੇਲ੍ਹ ਮਛਲੀ ਜੋ ਬਹੁਤ ਵੱਡੀ ਹੈ ਉਹ ਕਿਧਰੇ। ਲੇਕਿਨ ਅਸੀਂ ਕਹਿ ਸਕਦੇ ਹਾਂ? ਸਾਗਰ ਕਿਧਰੇ ਹੈ, ਸਾਗਰ ਓਧਰ ਹੈ, ਸਾਗਰ ਵੱਖ ੨ ਹੈ। ਸਾਗਰ ਤੇ ਇਕੋ ਹੀ ਹੈ। ਇਹ ਗੱਲ ਵਖਰੀ ਹੈ, ਜੁਗ਼ਰਾਫ਼ੀਏ ਦਾ ਮੁਤਾਲਅਹ ਕਰਨ ਵਾਲੇ ਸੱਜਣ ਜਾਣਦੇ ਹੋਣਗੇ, ਸਮੁੰਦਰ ਇਕੋ ਹੀ ਹੈ। ਸਮੁੰਦਰ ਦੇ ਨਾਲ ਜਿਹੜੀਆਂ ੨ ਧਰਤੀਆਂ ਜਿਹੜੇ ੨ ਮੁਲਕ ਸੰਬੰਧ ਰਖਦੇ ਨੇ ਜੁੜੇ ਹੋਏ ਨੇ, ਓਥੇ ੨ ਸਾਗਰ ਦੇ ਲੋਕਾਂ ਨੇ ਨਾਮ ਰਖ ਲਏ। ਪੁਰਾਣੇ ਰਾਜਨੀਤਿਕ ਲੋਕਾਂ ਨੇ ਨਾਮ ਰਖ ਲਏ, ਇਹ ਬੰਗਾਲ ਦੀ ਖਾੜੀ ਹੈ, ਇਹ ਅਰਬ ਦੀ ਖਾੜੀ ਹੈ, ਇਹ ਹਿੰਦ ਮਹਾਂ ਸਾਗਰ ਹੈ, ਇਹ ਪਰਸ਼ਾਂਤ ਮਹਾਂ ਸਾਗਰ ਹੈ। ਇਹ ਐਟਲਾਂਟਿਕ ਹੈ। ਨਾਮ ਰਖੇ ਨੇ, ਸਾਗਰ ਤੇ ਇਕੋ ਹੀ ਹੈ, ਸਾਗਰ ਤੇ ਖੰਡ ੨ ਨਹੀਂ ਹੈ। ਇੱਥੇ ਤਕ ਐਟਲਾਂਟਿਕ ਹੈ, ਅੱਗੇ ਨਹੀਂ ਹੈ। ਇੱਥੋਂ ਤਕ ਪਰਸ਼ਾਂਤ ਮਹਾਂ ਸਾਗਰ ਹੈ ਅੱਗੇ ਨਹੀਂ ਹੈ। ਇੱਥੇ ਤਕ ਹਿੰਦ ਮਹਾਂ ਸਾਗਰ ਹੈ, ਅੱਗੇ ਨਹੀਂ ਹੈ। ਇਹ ਨਾਮ ਅੱਗੇ ਨਹੀਂ ਚਲਦਾ ਹੋਵੇਗਾ, ਸਾਗਰ ਤੇ ਅੱਗੇ ਚਲਦਾ ਹੈ। ਪਰਸ਼ਾਂਤ ਮਹਾਂ ਸਾਗਰ ਨਾਮ ਅੱਗੇ ਨਹੀਂ ਚਲਦਾ ਹੋਵੇਗਾ, ਸਾਗਰ ਤੇ ਇਕੋ ਹੀ ਹੈ। ਨਾਮ ਕਰਕੇ ਮਨੁੱਖ ਨੇ ਸਾਗਰ ਦੀਆਂ ਹਦੂਦ ਬੰਦੀਆਂ ਕੀਤੀਆਂ ਨੇ ਸਾਗਰ ਦੀਆਂ, ਵਰਨਾ ਸਾਗਰ ਹੱਦਾਂ ਵਿਚ ਵੰਡਿਆ ਹੋਇਆ ਨਹੀਂ ਹੈ। ਸਾਗਰ ਖੰਡਿਤ ਨਹੀਂ ਹੈ, ਸਾਗਰ ਟੁਕੜਿਆਂ ੨ ਵਿਚ ਨਹੀਂ ਹੈ। ਸਾਰੇ ਦਾ ਸਾਰਾ ਸਾਗਰ ਇਕੋ ਹੀ ਹੈ। ਜਿਹੜਾ ਸਮੁੰਦਰ ਭਾਰਤ ਦੀ ਸੀਮਾ ਨਾਲ ਕਲਕਤੇ, ਮਦਰਾਸ, ਮੁੰਮਬਈ ਔਰ ਇਧਰ ਉੜੀਸਾ ਵਿਚ ਟਕਰਾਉਂਦਾ ਹੈ, ਇਹੀ ਸਮੁੰਦਰ ਅਮਰੀਕਾ ਨਾਲ ਟਕਰਾਉਂਦਾ ਹੈ। ਇਸੇ ਹੀ ਸਮੁੰਦਰ ਤੇ ਕੰਢੇ ਤੇ ਇੰਗਲੈਂਡ ਹੈ, ਯੂਰੋਪ ਹੈ।

ਇਸੇ ਹੀ ਸਮੁੰਦਰ ਦੇ ਕਿਨਾਰੇ ਤੇ ਜਾਪਾਨ (Japan) ਹੈ, ਥਾਈਲੈਂਡ ਹੈ, ਮਲੇਸ਼ੀਆ ਹੈ, ਸਾਗਰ ਤੇ ਇਕੋ ਹੀ ਹੈ। ਸਾਗਰ ਦੇ ਨਾਮ ਥੋੜ੍ਹੀ ੨ ਹਦੂਦ ਦੇ ਬਾਅਦ ਬਦਲਦੇ ਗਏ, ਅਸੀਂ ਸਮੁੰਦਰ ਦੀ ਵੀ ਹਦੂਦ ਮੰਨ ਲਈ। ਵਰਨਾ ਸਮੁੰਦਰ ਦੀਆਂ ਹੱਦਾਂ ਨਹੀਂ ਨੇ, ਕਿਉਂ? ਸਮੁੰਦਰ ਖੰਡ ੨ ਨਹੀਂ ਹੈ। ਮਨੁੱਖ ਦੇ ਨਾਮਾਂ ਨੇ ਸਮੁੰਦਰ ਨੂੰ ਖੰਡ ੨ ਕਰ ਦਿੱਤਾ ਹੈ। ਪਰਮਾਤਮਾ ਅਖੰਡ ਜੋਤੀ ਹੈ, ਮਨੁੱਖ ਦੇ ਰੱਖੇ ਹੋਏ ਨਾਮਾਂ ਕਰਕੇ ਪਰਮਾਤਮਾ ਨੂੰ ਵੀ ਅਸੀਂ ਖੰਡ ੨ ਕਰ ਦਿੱਤਾ ਹੈ।

ਮੈਨੂੰ ਗੱਲ ਭੁਲਦੀ ਨਹੀਂ। ਕੁਵੈਤ ਵਿਚ, ਇਕ ਬਹੁਤ ਵੱਡੇ ਅਖ਼ਬਾਰ ਦੇ ਐਡੀਟਰ ਨੇ, ਜੋ ਉਰਦੂ ਕਾਲਮ ਦਾ ਆਡੀਟਰ ਸੀ। ਮੈਨੂੰ ਕਹਿਣ ਲਗਾ ਗਿਆਨੀ ਜੀ ਸਾਡਾ ਖ਼ੁਦਾ ਬਹੁਤ ਵੱਡਾ ਹੈ। ਤੁਹਾਡਾ ਛੋਟਾ ਹੈ। ਇਸ ਦੇ ਉੱਪਰ ਉਸ ਨੇ ਬੜੀਆਂ ਦਲੀਲਾਂ ਦਿੱਤੀਆਂ। ਬਿਲਕੁਲ ਬਚਕਾਨੀਆਂ। ਮੈਂ ਕਿਹਾ ਪ੍ਰਥਮ ਤੇ ਜੋ ਤੁਸੀਂ ਕਹਿ ਰਹੇ ਹੋ ਸਾਡਾ, ਇਹ ਸ਼ਬਦ ਹੀ ਗ਼ਲਤ ਹੈ।

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**

(ਅੰਗ ੬੫੮)

ਰੱਬ (God) ਕਿਸੇ ਇਕ ਬੰਦੇ ਦਾ, ਇਕ ਕੌਮ ਦਾ, ਇਕ ਬੰਦੇ ਦਾ ਪਿਉ (Father) ਨਹੀਂ ਹੈ। ਉਹ ਤੇ:-

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥**

(ਅੰਗ ੯੭)

ਉਹ ਤੇ ਸਾਂਝਾ ਹੈ। ਜਦ ਸਾਂਝਾ ਹੈ ਤਾਂ ਉਸ ਦੀ ਔਲਾਦ ਕੁਝ ਛੋਟੀ ਤੇ ਵੱਡੀ ਹੋ ਸਕਦੀ ਹੈ, ਰੱਬ ਛੋਟਾ ਵੱਡਾ ਨਹੀਂ ਹੈ। ਕੋਈ ਅਵਤਾਰ ਛੋਟਾ ਵੱਡਾ ਹੋ ਸਕਦਾ ਹੈ, ਕੋਈ ਪੈਗੰਬਰ ਛੋਟਾ ਵੱਡਾ ਹੋ ਸਕਦਾ ਹੈ, ਕੋਈ ਭਗਤ ਛੋਟਾ ਵੱਡਾ ਹੋ ਸਕਦਾ ਹੈ! ਤੁਸੀਂ ਆਖੋਗੇ ਭਗਤ ਵੀ ਛੋਟਾ ਵੱਡਾ ਹੋਵੇਗਾ। ਹੋਵੇਗਾ। ਧਿਆਨ ਤੇ ਸ਼ਬਦ ਨਾਲ ਜੁੜ ਗਿਆ ਹੈ, ਅਨੰਦ ਤੇ ਬਣ ਗਿਆ ਹੈ। ਪਰ ਧਿਆਨ ਰੋਜ਼ ਰੋਜ਼ ਗਹਿਰਾ ਜਾਂਦਾ ਹੈ, ਕਿਉਂ? ਪਰਮਾਤਮਾ ਦੀ ਕੋਈ ਸੀਮਾ ਤੇ ਹੈ ਨਹੀਂ।

ਕਿਸੇ ਵੀ ਪਦਾਰਥ ਦਾ ਗਿਆਨ ਰੁਕ ਜਾਂਦਾ ਹੈ। ਕਿਉਂ? ਧਿਆਨ ਰੁਕ ਜਾਂਦਾ ਹੈ। ਕਿਉਂ? ਧਿਆਨ ਬਿਖਰ ਜਾਂਦਾ ਹੈ। ਧਿਆਨ ਫਿਰ ਨਹੀਂ ਰਹਿੰਦਾ। ਇਸ ਲਈ ਗਿਆਨ ਦੀ ਆਪਣੀ ਸੀਮਾ ਬਣ ਜਾਂਦੀ ਹੈ। ਗਿਆਨ ਵਧਦਾ ਨਹੀਂ, ਉਥੇ ਦਾ ਉਥੇ ਰੁਕ ਜਾਂਦਾ ਹੈ, ਫਿਰ ਵਧਦਾ ਨਹੀਂ। ਪਰਮਾਤਮਾ ਵਿਚ ਧਿਆਨ ਜੁੜ ਗਿਆ ਹੈ, ਗਿਆਨ ਪ੍ਰਾਪਤ ਹੋਇਆ ਹੈ। ਇਸ ਗਿਆਨ ਦੀ ਕੋਈ ਸੀਮਾ ਨਹੀਂ, ਕਿਉਂ? ਧਿਆਨ ਬਿਖਰਦਾ ਨਹੀਂ, ਧਿਆਨ ਰੋਜ਼ ਰੋਜ਼ ਗਹਿਰਾ ਹੁੰਦਾ ਜਾਂਦਾ ਹੈ। ਕਿਸੇ ਵੀ ਪਦਾਰਥ ਦਾ ਗਿਆਨ ਲੈਣਾ ਹੈ, ਉਸ ਦਾ ਅੰਤ ਆ ਜਾਂਦਾ ਹੈ, ਸੀਮਾ ਆ ਜਾਂਦੀ ਹੈ। ਗਿਆਨ ਪੂਰਾ ਹੋ ਜਾਂਦਾ ਹੈ। ਗਿਆਨ ਪੂਰਾ ਹੁੰਦਿਆਂ ਫਿਰ ਮਨੁੱਖ ਉਸ ਗਿਆਨ ਦੀ ਵਰਤੋਂ ਕਰਦਾ ਹੈ, ਪਰ ਗਿਆਨ ਅੱਗੇ ਵਧਦਾ ਨਹੀਂ। ਪਰਮਾਤਮਾ ਵਿਚ ਧਿਆਨ ਜੁੜਿਆ ਹੈ, ਸ਼ਬਦ ਵਿਚ ਸੁਰਤ ਜੋੜੀ ਹੈ, ਇਸ ਦਾ ਕੋਈ ਅੰਤ ਨਹੀਂ। ਕੋਈ ਧਿਆਨ ਕਰਕੇ ਬਹੁਤ ਗਹਿਰਾ ਚਲਾ ਗਿਆ ਹੋਵੇਗਾ। ਕੋਈ ਉਸ ਤੋਂ ਵੀ ਗਹਿਰਾ ਚਲਾ ਗਿਆ ਹੋਵੇਗਾ, ਕੋਈ ਉਸ ਤੋਂ ਵੀ ਗਹਿਰਾ ਚਲਾ ਗਿਆ ਹੋਵੇਗਾ। ਅਨੰਦ ਤੇ ਸਾਰਿਆ ਕੋਲ ਹੋਵੇਗਾ, ਗਿਆਨ ਦੀ ਧਾਰਾ ਅਲਗ ੨ ਹੋਵੇਗੀ। ਕਿਸੇ ਦਾ ਗਿਆਨ ਬਹੁਤ ਗਹਿਰਾ ਹੋਵੇਗਾ।

ਕਹਿਣ ਵਿਚ ਮੈਨੂੰ ਸੰਕੋਚ ਨਹੀਂ, ਮਿਡਲ ਈਸਟ ਵਿਚ ਜਿਹੜੇ ਚਾਰੇ ਅਵਤਾਰ ਪੈਦਾ ਹੋਏ, ਗਿਆਨ ਕੋਈ ਬਹੁਤ ਗਹਿਰਾ ਨਹੀਂ ਹੈ। ਇਹ ਛੋਟੀ ਜ਼ਬਾਨ ਨਾਲ ਮੈਂ ਬਹੁਤ ਵੱਡੀ

ਗੱਲ ਕਰ ਰਿਹਾ ਹਾਂ। ਇਸ ਦੇਸ ਵਿਚ ਰਿਸ਼ੀ, ਮੁਨੀ, ਸੰਤ, ਅਵਤਾਰ ਉਨ੍ਹਾਂ ਦਾ ਗਿਆਨ ਬਹੁਤ ਗਹਰਾ ਹੈ। ਵਿਗਿਆਨ ਸਾਰੀ ਦੁਨੀਆ ਨੂੰ ਪ੍ਰਭਾਵਿਤ ਕਰਦਾ ਹੈ, ਅਮਰੀਕਾ ਦਾ। ਪਰਮਾਤਮਾ ਦਾ ਗਿਆਨ, ਸਾਰੀ ਦੁਨੀਆ ਨੂੰ ਪ੍ਰਭਾਵਿਤ ਕਰਦਾ ਹੈ ਭਾਰਤ ਦਾ। ਕਿਉਂਕਿ ਗਿਆਨ ਬਹੁਤ ਗਹਰਾ ਹੈ। ਧਿਆਨ ਦੀ ਸਾਧਨਾ ਕਰਨ ਵਾਲੇ ਇੱਥੇ ਬੜੇ ੨ ਰਿਸ਼ੀ ਮੁਨੀ ਹੋਏ ਨੇ। ਇਕ ਵੀ ਸੰਤ, ਰਿਸ਼ੀ, ਮੁਨੀ ਨੇ ਐਸਾ ਦਾਅਵਾ ਨਹੀਂ ਕੀਤਾ, ਕਿ ਸਾਡਾ ਭਗਵਾਨ ਵੱਡਾ ਹੈ ਤੇ ਫ਼ਲਾਣੇ ਦਾ ਭਗਵਾਨ ਛੋਟਾ ਹੈ। ਐਸੇ ਦਾਅਵੇ ਵਾਲੇ ਲੋਗ ਤੁਹਾਨੂੰ ਬਾਕੀ ਥਾਵਾਂ ਤੇ ਮਿਲਣਗੇ ਪਰ ਇੱਥੇ ਨਹੀਂ। ਇਸ ਕਰਕੇ ਲੜਾਈ ਝਗੜੇ ਵੀ ਹੋ ਜਾਂਦੇ ਨੇ, ਬੜੇ ਭਿਅੰਕਰ ਲੜਾਈ ਝਗੜੇ। ਯਹੂਦੀ ਤੇ ਇਸਲਾਮ ਅਜੇ ਤਕ ਟਕਰਾ ਰਹੇ ਹਨ। ਯਹੂਦੀਆਂ ਤੇ ਈਸਾਈਆਂ ਦੀ ਲੜਾਈ ਇਕ ਹਜ਼ਾਰ ਸਾਲ ਤਕ ਰਹੀ ਹੈ। ਤੁਹਾਡਾ ਖ਼ੁਦਾ ਗ਼ਲਤ ਹੈ, ਸਾਡਾ ਖ਼ੁਦਾ ਸਹੀ ਹੈ, ਇਸ ਗੱਲ ਦੇ ਉੱਪਰ। ਫਿਰ ਇਸ ਗੱਲ ਦੇ ਉੱਤੇ ਕਿ ਸਾਡਾ ਖ਼ੁਦਾ ਵੱਡਾ ਹੈ, ਤੁਹਾਡਾ ਛੋਟਾ ਹੈ। ਇਸ ਤਰਾਂ ਦੀ ਲੜਾਈ ਕਿ ਤੁਹਾਡਾ ਭਗਵਾਨ ਛੋਟਾ ਹੈ ਤੇ ਸਾਡਾ ਵੱਡਾ ਹੈ, ਇਸ ਦੇਸ ਵਿਚ ਲੜਾਈ ਦਾ ਇਹ ਆਧਾਰ ਨਹੀਂ ਰਿਹਾ। ਭਾਵੇਂ ਸਵਾਰਥ ਟਕਰਾ ਜਾਂਦੇ ਨੇ ਅਤੇ ਲੜਾਈ ਹੋ ਜਾਂਦੀ ਹੈ। ਜੋ ਚੀਜ਼ ਮੈਨੂੰ ਚਾਹੀਦੀ ਹੈ, ਦੂਜੇ ਨੂੰ ਵੀ ਚਾਹੀਦੀ ਹੈ ਇਸ ਲਈ ਲੜਾਈ ਹੋ ਜਾਂਦੀ ਹੈ, ਸਵਾਰਥ ਟਕਰਾ ਜਾਂਦੇ ਨੇ। ਦੋ ਭਰਾਵਾਂ ਦੇ ਸਵਾਰਥ ਵੀ ਟਕਰਾ ਜਾਣ ਤਾਂ ਦੋ ਭਰਾ ਵੀ ਲੜ ਪੈਂਦੇ ਨੇ। ਇਸ ਵਾਸਤੇ ਦੇਸ, ਮਜ਼ਹਬ, ਭਾਸ਼ਾ, ਸੰਸਕ੍ਰਿਤੀ ਵੀ ਮਨੁੱਖ ਨੂੰ ਇਕ ਨਹੀਂ ਕਰਦੀ, ਏਕਤਾ ਨਹੀਂ ਬਣਦੀ। ਭਾਸ਼ਾ ਇਕ ਹੋਵੇ, ਏਕਤਾ ਨਹੀਂ ਹੁੰਦੀ। ਅਰਬਾਂ ਦੇ ੨੨ ਦੇ ਕਰੀਬ ਮੁਲਕ ਨੇ ਅਤੇ ਇਕੋ ਹੀ ਭਾਸ਼ਾ ਹੈ ਅਰਬੀ। ਸਾਰਿਆਂ ਦਾ ਮਜ਼ਹਬ ਵੀ ਇਕੋ ਹੈ ਇਸਲਾਮ। ਸਾਰਿਆਂ ਦਾ ਇਸ਼ਟ ਵੀ ਇਕੋ ਹੈ ਮੁਹੰਮਦ ਸਾਹਿਬ। ਸਾਰਿਆਂ ਦਾ ਧਰਮ ਗ੍ਰੰਥ ਵੀ ਇਕੋ ਹੈ, ਕੁਰਾਨ ਸ਼ਰੀਫ਼। ਸਾਰੇ ਹੀ ਇਕ ਦੂਜੇ ਦੇ ਖ਼ੂਨ ਦੇ ਪਿਆਸੇ ਨੇ। ਕੁਵੈਤ ਤੇ ਇਰਾਕ ਦੀ ਭਿਅੰਕਰ ਲੜਾਈ, ਈਰਾਨ ਤੇ ਇਰਾਕ ਦੀ ਨੌਂ ਸਾਲ ਲੜਾਈ, ਬਾਕੀ ਇਹ ਛੋਟੇ ਮੋਟੇ ਦੇਸ ਇਕ ਦੂਜੇ ਦੇ ਖ਼ੂਨ ਦੇ ਪਿਆਸੇ, ਨਾ ਮਜ਼ਹਬ ਨੇ ਇਕ ਕੀਤਾ ਨਾ ਭਾਸ਼ਾ ਨੇ। ਨਾ ਇਸ਼ਟ ਨੇ ਇਕ ਕੀਤਾ ਨਾ ਧਰਮ ਗ੍ਰੰਥ ਨੇ। ਜਿੱਥੇ ਸੁਆਰਥ ਟਕਰਾ ਜਾਣ, ਮਜ਼ਹਬ ਕੀ ਹੁੰਦਾ ਹੈ, ਭਾਸ਼ਾ ਕੀ ਹੁੰਦਾ ਹੈ, ਸੰਸਕ੍ਰਿਤੀ ਕੀ ਹੁੰਦੀ ਹੈ, ਮੁਲਕ ਕੀ ਹੁੰਦਾ ਹੈ। ਇਕ ਮੁਲਕ ਦੇ ਬਾਸ਼ਿੰਦੇ ਵੀ ਲੜ ਪੈਂਦੇ ਨੇ, ਇਕ ਪ੍ਰਾਂਤ ਦੇ ਵੀ ਆਪਸ ਵਿਚ ਲੜ ਪੈਂਦੇ ਨੇ। ਇਕ ਭਾਸ਼ਾ ਬੋਲਣ ਵਾਲੇ ਵੀ ਟਕਰਾ ਜਾਂਦੇ ਨੇ। ਇਕ ਖ਼ੂਨ ਹੁੰਦਿਆਂ ਹੋਇਆਂ ਵੀ ਟਕਰਾ ਜਾਂਦੇ ਨੇ, ਦੋ ਭਰਾ ਟਕਰਾ ਜਾਂਦੇ ਨੇ। ਖ਼ੈਰ ਇਹ ਵਿਚ ਜ਼ਿਕਰ ਆ ਗਿਆ।

ਜਿੱਥੋਂ ਤਕ ਅਧਿਆਤਮੀ ਪੁਰਸ਼ ਦੀ ਗੱਲ ਹੈ, ਉਹ ਕਿਸੇ ਮਹਾਨ ਮਨੁੱਖ ਦੇ ਉੱਪਰ ਤੇ ਸ਼ਰਧਾ ਰਖਦਾ ਹੈ, ਕਿਸੇ ਤੁੱਛ ਮਨੁੱਖ ਦੇ ਉੱਤੇ ਦਯਾ ਕਰਦਾ ਹੈ। ਇਕ ਗਾਥਾ ਮੈਂ ਪੜ੍ਹੀ ਸੀ, ਹਸਨ ਬਾਰੇ। ਜਿੱਥੇ ਉਹ ਰਹਿੰਦਾ ਸੀ, ਉਸ ਦੀ ਝੁੱਗੀ ਵਿਰ ਇਕ ਦਿਨ ਇਕ ਚੋਰ ਆ ਗਿਆ, ਝੁੱਗੀ ਵਿਚ ਕੁੱਝ ਵੀ ਨਹੀਂ ਸੀ। ਬਾਹਰ ਸੀਤ ਲਹਿਰ, ਠੰਡ ਬੜੀ ਸੀ, ਇਹ ਈਰਾਨ ਦੀ ਗੱਲ ਹੈ। ਹਸਨ ਸੋਚਦਾ ਹੈ ਮੇਰੀ ਝੁੱਗੀ ਵਿਚ ਆਇਆ ਹੈ, ਖਾਲੀ ਜਾਏਗਾ। ਤਰਸ ਆ ਗਿਆ, ਬਈ ਠੰਡ ਵਿਚ ਆਇਆ ਹੈ, ਸੀਤ ਲਹਿਰ ਵਿਚ ਆਇਆ ਅਤੇ ਇੱਥੋਂ ਇਸ ਨੂੰ ਲਭਣਾ ਨਹੀਂ ਕੁਛ, ਨਿਰਾਸ਼ ਜਾਏਗਾ। ਉੱਪਰ ਜਿਹੜਾ ਕੰਬਲ ਓੜਿਆ ਹੋਇਆ ਸੀ, ਉਹ ਜਾਣ-ਬੁਝ ਕੇ ਉਤਾਰ ਕੇ ਪਰ੍ਹੇ ਰਖ ਦਿੱਤਾ, ਚਲੋ ਇਹ ਕੰਬਲ ਲੈ ਜਾਏਗਾ। ਈਰਾਨੀ ਕੰਬਲ। ਜਾਣ-ਬੁਝ ਕੇ ਪਾਸਾ ਬਦਲ ਕੇ, ਇਕ ਪਾਸੇ ਰਖ ਲਿਆ। ਚੋਰ ਨੂੰ ਸ਼ਾਇਦ ਕੰਬਲ ਦੀ ਲੋੜ ਨਹੀਂ ਸੀ। ਉਹ ਜਦੋਂ ਨਿਕਲਿਆ, ਹਸਨ ਕਹਿੰਦਾ ਮਿੱਤਰਾ, ਮੇਰੀ ਇਤਨੀ ਤੌਹੀਨ ਤੇ ਨਾ ਕਰ ਕਿ ਮੇਰੇ ਘਰ ਕੁਛ ਵੀ ਨਹੀਂ, ਕੰਬਲ ਤੇ ਹੈ,

ਲੈ ਜਾਹ। ਚੋਰ ਦੇ ਹਿਰਦੇ ਨੂੰ, ਚੋਰ ਦੀ ਆਤਮਾ ਨੂੰ ਉਸ ਨੇ ਪੜ੍ਹ ਲਿਆ। ਜਾਣ-ਬੁਝ ਕੇ ਠਗਾਣ ਵਾਸਤੇ ਕੰਬਲ ਪਰ੍ਹੇ ਸੁੱਟ ਦਿੱਤਾ, ਲੈ ਜਾਹ। ਸੰਤ ਨੂੰ ਧੋਖਾ ਨਹੀਂ ਦਿੱਤਾ ਜਾ ਸਕਦਾ। ਅਗਰ ਸੰਤ ਨੂੰ ਕਿਸੇ ਨੇ ਧੋਖਾ ਦਿੱਤਾ ਹੈ, ਉਸ ਨੇ ਜਾਣ-ਬੁਝ ਕੇ ਖਾਧਾ ਹੋਵੇਗਾ। ਤਰਸ ਖਾ ਕੇ। ਜੋ ਸੰਤ ਧੋਖਾ ਖਾ ਜਾਂਦਾ ਹੈ, ਉਸਨੂੰ ਧੋਖੇਬਾਜ਼ ਦੀ ਸਮਝ ਨਹੀਂ, ਉਹ ਸੰਤ ਸੰਤ ਵੀ ਨਹੀਂ ਹੈ। ਸੰਤ ਭੋਲੇ ਹੁੰਦੇ ਨੇ ਉਨ੍ਹਾਂ ਨੂੰ ਦੁਸ਼ਟ ਤੇ ਵੀ ਦਯਾ ਆ ਜਾਂਦੀ ਹੈ।

ਅਧਿਆਤਮੀ ਪੁਰਸ਼ ਦੀ ਇਹ ਪਹਚਾਨ ਹੈ ਕਿ ਉਹ ਕਿਸੇ ਮਹਾਨ ਮਨੁੱਖ ਦੇ ਉੱਪਰ ਤੇ ਸ਼ਰਧਾ ਰਖਦਾ ਹੈ, ਕਿਸੇ ਤੁੱਛ ਮਨੁੱਖ ਦੇ ਉੱਤੇ ਦਯਾ ਕਰਦਾ ਹੈ। ਸਦਾਚਾਰੀ ਤੇ ਉਹ ਸ਼ਰਧਾ ਰਖਦਾ ਹੈ, ਦੁਰਾਚਾਰੀ ਤੇ ਉਹ ਦਯਾ ਕਰਦਾ ਹੈ। ਦਾਨੀ ਤੇ ਉਹ ਸ਼ਰਧਾ ਰਖਦਾ ਹੈ, ਚੋਰ ਤੇ ਉਹ ਦਯਾ ਕਰਦਾ ਹੈ। ਗੁਣਾਂ ਤੇ ਉਹ ਸ਼ਰਧਾ ਰਖਦਾ ਹੈ, ਔਗੁਣਹਾਰੇ ਤੇ ਉਹ ਤਰਸ ਕਰਦਾ ਹੈ। ਇਹ ਪਹਚਾਨ ਹੈ ਉਸ ਮਨੁੱਖ ਦੀ ਜੋ ਆਤਮਾ ਦੇ ਤਲ ਤੇ ਜਿਊਣ ਵਾਲਾ ਹੈ। ਕਿਉਂਕਿ ਆਤਮਾ ਦੇ ਤਲ ਤੇ ਜਿਊਣ ਵਾਲਾ ਧਨੰਤਰ ਸੀ, ਉਸ ਨੇ ਤਮਾਮ ਜੜੀ ਬੂਟੀਆਂ ਤੇ ਬਨਸਪਤੀ ਦੇ ਸੁਭਾਉ ਨੂੰ ਸਮਝਿਆ। ਉਸ ਨੇ ਆਪਣੇ ਮਹਾਨ ਧੰਨਵੰਤਰੀ ਗ੍ਰੰਥ ਦੇ ਵਿਚ ਜਿਹੜੀ ਗੱਲ ਕਹੀ ਹੈ। ਵੈਦਾਂ ਨੂੰ ਸਮਝਾਇਆ ਹੈ, ਹਕੀਮਾਂ ਨੂੰ ਸਮਝਾਇਆ ਹੈ ਕਿ ਜੇ ਕਿਸੇ ਵਿਚ ਤੁਹਾਨੂੰ ਕੋਈ ਰੋਗ ਦਿਸ ਵੀ ਜਾਏ, ਉਸਨੂੰ ਇਹ ਨਾ ਆਖੋ ਕਿ ਤੈਨੂੰ ਇਹ ਰੋਗ ਹੈ। ਰੋਗ ਹੋਰ ਮਜ਼ਬੂਤ ਹੋ ਜਾਏਗਾ। ਪਕੜ ਵਿਚ ਆ ਜਾਏਗਾ। ਕਹਿ ਦਿਉ ਮਾਮੂਲੀ ਹੈ, ਠੀਕ ਹੋ ਜਾਏਂਗਾ। ਜਲਦੀ ਠੀਕ ਹੋ ਜਾਏਂਗਾ, ਤਾਕਿ ਉਸ ਦਾ ਮਨ ਰੋਗ ਨੂੰ ਨਾ ਪਕੜੇ। ਉਸ ਨੇ ਗੁਨਾਹੇ ਅਜ਼ੀਮ ਦਸਿਆ ਹੈ, ਕਿਸੇ ਨੂੰ ਕਹਿਣਾ, ਕਿ ਤੈਨੂੰ ਤੇ ਬਹੁਤ ਭਿਅੰਕਰ ਰੋਗ ਹੈ। ਉਸ ਦੇ ਮਨ ਨੇ ਅਗਰ ਪਕੜ ਲਿਆ, ਠੀਕ ਨਹੀਂ ਹੋਵੇਗਾ। ਇਹ ਸਿੱਖਿਆ ਡਾਕਟਰਾਂ ਨੂੰ ਵੀ ਦਿੱਤੀ ਜਾਂਦੀ ਹੈ। ਇਹ ਨਾ ਆਖੋ ਕਿ ਭਿਅੰਕਰ ਰੋਗ ਹੈ, ਬਲਕਿ ਐਵੇਂ ਮਾਮੂਲੀ ਰੋਗ ਹੈ, ਦੋ ਚਾਰ ਦਿਨਾਂ ਵਿਚ ਠੀਕ ਹੋ ਜਾਵੇਗਾ, ਤਾਕਿ ਉਸ ਦੇ ਮਨ ਵਿਚੋਂ ਗੱਲ ਨਿਕਲੇ। ਇਸ ਤੋਂ ਉਲਟ, ਅਗਰ ਕੋਈ ਤੰਦਰੁਸਤ ਮਨੁੱਖ ਹੈ, ਸਿਰਫ਼ ਚਾਰ ਡਾਕਟਰ, ਚਾਰ ਹਕੀਮ ਇਸ ਨੂੰ ਕਹਿ ਦੇਣ ਤੈਨੂੰ ਇਹ ਭਿਅੰਕਰ ਬਿਮਾਰੀ ਹੈ, ਹੋ ਜਾਏਗੀ ਕਿਉਂਕਿ ਉਸ ਦੇ ਮਨ ਨੇ ਪਕੜ ਲਈ। ਮਨ ਇਕ ਬੜੀ ਪ੍ਰਬਲ ਸ਼ਕਤੀ ਉਸ ਪਰਿਪੂਰਨ ਪਰਮਾਤਮਾ ਨੇ ਸਾਨੂੰ ਦਿੱਤੀ ਹੈ। ਜੋ ਮੰਨ ਲੈਂਦਾ ਹੈ ਉਹ ਹੋ ਜਾਂਦਾ ਹੈ, ਜੋ ਨਾ ਮੰਨੇ ਉਹ ਨਹੀਂ ਹੁੰਦਾ। ਇਸ ਵਾਸਤੇ ਮਨ ਮੰਨੇ ਤੇ ਪਰਮਾਤਮਾ ਹੈ, ਮਨ ਨਾ ਮੰਨੇ ਤੇ ਪਰਮਾਤਮਾ ਵੀ ਨਹੀਂ ਹੈ। ਬਹੁਤ ਸਾਰੇ ਮਨੁੱਖਾਂ ਦੀ ਦੁਨੀਆ ਵਿਚ ਕੋਈ ਪਰਮਾਤਮਾ ਨਹੀਂ ਹੈ। ਭਾਵੇਂ ਹੈ ਪਰਮਾਤਮਾ, ਪਰ ਉਨ੍ਹਾਂ ਦੀ ਦੁਨੀਆ ਵਿਚ ਨਹੀਂ ਹੈ ਕਿਉਂਕਿ ਮਨ ਨਹੀਂ ਮੰਨਦਾ। ਮਨ ਨਹੀਂ ਮੰਨਦਾ, ਇਹ ਕੀਰਤਨ, ਇਹ ਕਥਾ, ਇਹ ਸਿੱਖਿਆ ਦੀਖਿਆ ਸਾਰੀ ਦੀ ਸਾਰੀ ਇਸ ਵਾਸਤੇ ਹੈ ਕਿ ਮਨ ਪਰਮਾਤਮਾ ਨੂੰ ਪਰਮਾਤਮਾ ਕਰਕੇ ਮੰਨ ਲਵੇ। ਇਹ ਇਸੇ ਵਾਸਤੇ ਹੈ। ਦੋ ਸ਼ਬਦ ਮੈਂ ਕਹਿਣ ਲਗਾਂ ਹਾਂ, ਅਗਰ ਦਸ ਹਜ਼ਾਰ ਦੇ ਕਰੀਬ ਸੰਗਤ ਕਿਸੇ ਮੰਦਰ, ਗੁਰਦੁਆਰੇ ਜਾਂ ਨਮਾਜ਼ੀ ਕਿਸੀ ਮਸਜਿਦ ਵਿਚ ਬੈਠੇ ਹੋਵਣ, ਉਨ੍ਹਾਂ ਵਿਚੋਂ ਕੋਈ ਇਕ ਹੋਵੇਗਾ ਜਿਸ ਦਾ ਮਨ ਮੰਨਦਾ ਹੋਵੇਗਾ, ਕੇਵਲ ਇਕ, ਬਾਕੀ ਨਹੀਂ। ਬਾਕੀਆਂ ਦੇ ਮਨ ਵਿਚ ਸ਼ੰਕਾ ਹੁੰਦੀ ਹੈ। ਬਾਕੀਆਂ ਦੇ ਮਨ ਵਿਚ ਸ਼ੱਕ ਹੁੰਦਾ ਹੈ। ਜਿਤਨਾ ਮਨ ਮੰਨਦਾ ਹੈ, ਉਤਨਾ ਸ਼ੱਕ ਵੀ ਹੈ। ਹੁੰਦਾ ਹੈ। ਇਹੀ ਕਾਰਣ ਹੈ ਉਹ ਸਮਾਧੀ-ਲੀਨ ਨਹੀਂ ਹੁੰਦੇ, ਬਾਣੀ ਦਾ ਰਸ ਨਹੀਂ ਆਉਂਦਾ। ਕਾਰਣ? ਸ਼ੱਕ ਹੈ।

**ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥**

(ਅੰਗ ੯੧੯)

**sehasai jeeo maleen hai kit sanjam dhotaa jaaeae |**

ਪੰਜਾਹ ਪੰਜਾਹ ਸਾਲ ਤੋਂ ਜਿਹੜੇ ਆ ਰਹੇ ਨੇ, ਮੈਂ ਉਨ੍ਹਾਂ ਵਿਚ ਵੀ ਦੇਖਦਾ ਹਾਂ ਕਿ ਸ਼ੱਕ ਹੈ। ਕੋਈ ਰਸ ਨਹੀਂ ਬਣਿਆ, ਕੋਈ ਖੇਡ ਨਹੀਂ ਬਣੀ। ਸ਼ੱਕ ਹੈ।

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**jaa kai ridai bisavaas prabh aaeiaa |**
**One whose heart is filled with faith in God**

**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

**(ਅੰਗ ੨੮੫)**

**tat giaan tis mann pragattaaeiaa |**
**The essence of spiritual wisdom is revealed to his mind.**

ਏਧਰ ਭਰੋਸਾ ਬੱਝ ਗਿਆ, ਇਧਰ ਤਤ ਗਿਆਨ ਪ੍ਰਗਟ ਹੋ ਗਿਆ। ਸਮਾਧੀ ਲੀਨ ਹੋ ਗਿਆ। ਦਸ ਹਜ਼ਾਰ ਕਿਧਰੇ ਬੈਠੇ ਹੋਵਣ, ਕਿਸੇ ਇਕ ਦਾ ਮਨ, ਬਾਕੀ ਨਹੀਂ। ਜਿਸ ਦਾ ਮਨ ਮੰਨ ਜਾਂਦਾ ਹੈ, ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ:-

**ਮੰਨੇ ਕੀ ਗਤਿ ਕਹੀ ਨ ਜਾਇ ॥**

**(ਜਪੁ ਜੀ ਸਾਹਿਬ)**

**mannae kee gatt kehee na jaae |**
**The state of the faithful cannot be described.**

ਉਸ ਦੀ ਗਤਿ ਬਿਆਨ ਨਹੀਂ ਕੀਤੀ ਜਾ ਸਕਦੀ। ਉਸ ਦੀ ਮਹਿਮਾ ਬਿਆਨ ਨਹੀਂ ਕੀਤੀ ਜਾ ਸਕਦੀ ਜਿਸਦੇ ਮਨ ਨੇ ਪਰਮਾਤਮਾ ਨੂੰ ਪਰਮਾਤਮਾ ਕਰ ਕੇ ਮੰਨ ਲਿਆ ਹੈ। ਸਮਰੱਥ ਨੂੰ ਸਮਰੱਥ ਕਰ ਕੇ ਮੰਨ ਲਿਆ ਹੈ। ਮਹਾਨ ਗਿਆਤਾ ਨੂੰ ਗਿਆਤਾ ਕਰ ਕੇ ਮੰਨ ਲਿਆ ਹੈ।

**ਮੰਨੇ ਕੀ ਗਤਿ ਕਹੀ ਨ ਜਾਇ ॥**
**mannae kee gat kehee na jaae |**
**The state of the faithful cannot be described.**

**ਜੇ ਕੋ ਕਹੈ ਪਿਛੈ ਪਛੁਤਾਇ ॥**
**jae ko kehai pishai pachhutaae |**
**One who tries to describe this shall regret the attempt.**

ਜਿੱਥੇ ਪਰਮਾਤਮਾ ਦੀ ਗਤਿ ਪੂਰਨ ਤੌਰ ਤੇ ਬਿਆਨ ਨਹੀਂ ਕੀਤੀ ਜਾ ਸਕਦੀ। ਪਰਮਾਤਮਾ ਨੂੰ ਮੰਨਣ ਵਾਲੇ ਦੀ ਗਤਿ ਵੀ ਬਿਆਨ ਨਹੀਂ ਕੀਤੀ ਜਾ ਸਕਦੀ। ਉਹ ਵੀ ਇਤਨਾ ਮਹਾਨ ਹੋ ਜਾਂਦਾ ਹੈ। ਪਰ ਮਨੁੱਖ ਦਾ ਮਨ ਐਸਾ ਹੈ, ਇਹ ਪੁੱਤਰ ਨੂੰ ਪੁੱਤਰ ਕਰਕੇ ਮੰਨ ਲੈਂਦਾ ਹੈ, ਮਿੱਤਰ ਨੂੰ ਮਿੱਤਰ ਕਰਕੇ ਮੰਨ ਲੈਂਦਾ ਹੈ, ਪਤਨੀ ਨੂੰ ਪਤਨੀ ਕਰਕੇ ਮੰਨ ਲੈਂਦਾ ਹੈ, ਪਤੀ ਨੂੰ ਪਤੀ ਕਰਕੇ ਮੰਨ ਲੈਂਦਾ ਹੈ ਔਰ ਮੰਨਣ ਦੇ ਨਾਲ ਜਿਸ ਦਾ ਜ਼ਿਆਦਾ ਪ੍ਰਭਾਵ ਹੋਵੇ ਉਹ ਯਾਦਾਂ ਦਾ ਹਿੱਸਾ ਬਣ ਜਾਂਦਾ ਹੈ। ਉਹ ਬਾਰ ਬਾਰ ਯਾਦ ਆਉਂਦਾ ਹੈ। ਮੈਂ ਅਕਸਰ ਕਹਿੰਦਾ ਹੁੰਦਾ ਹਾਂ ਕਿ ਪੁੱਤਰ ਨੂੰ ਯਾਦ ਕਰਨਾ ਹੋਵੇ, ਵਾਜਾ ਵਜਾਉਣ ਦੀ ਲੋੜ

ਹੈ? ਤਬਲੇ ਦੀ ਥਾਪ ਦੀ ਲੋੜ ਹੈ? ਕਥਾ ਕਹਾਣੀਆਂ ਰਾਹੀਂ ਫ਼ਿਲਸਫਾ ਘੋਟਣ ਦੀ ਲੋੜ ਹੈ। ਪੁੱਤਰ ਦੀ ਯਾਦ ਆਪੇ ਆਉਂਦੀ ਹੈ, ਮਿੱਤਰ ਦੀ ਯਾਦ ਆਪੇ ਆਉਂਦੀ ਹੈ। ਪਤਨੀ ਦੀ ਯਾਦ ਆਪੇ ਆਉਂਦੀ ਹੈ। ਭਰਾ ਦੀ ਯਾਦ ਆਪੇ ਆਉਂਦੀ ਹੈ, ਧਨ ਸੰਪਦਾ ਦੀ ਯਾਦ ਆਪੇ ਆਉਂਦੀ ਹੈ। ਇਸ ਯਾਦ ਵਿਚ ਤਾਂ ਮੈਂ ਕਈ ਰੋਂਦੇ ਹੋਏ ਅਤੇ ਕੁਰਲਾਉਂਦੇ ਹੋਏ ਵੀ ਦੇਖੇ ਨੇ।

ਹੁਣ ਪਰਮਾਤਮਾ ਨੂੰ ਯਾਦ ਕਰਨਾ ਹੋਵੇ ਵਾਜੇ ਵਜਾਉ, ਤਬਲੇ ਖੜਕਾਉ, ਪਾਠ ਕਰੋ ਪੂਜਾ ਕਰੋ, ਸਤਸੰਗ ਕਰੋ, ਕੀਰਤਨ ਕਰੋ, ਕੀਰਤਨ ਸੁਣੋ, ਕਥਾ ਕਰੋ, ਕਥਾ ਸੁਣੋ। ਮੈਂ ਦਾਅਵੇ ਨਾਲ ਕਹਿੰਦਾ ਹਾਂ, ਇਸ ਸਭ ਕੁਛ ਨਾਲ ਮਨ ਪੂਰਾ ਨਹੀਂ ਹੁੰਦਾ। ਜ਼ਬਾਨ ਨਾਲ ਪਾਠ ਕਰ ਰਿਹਾ ਹੈ ਪਰ ਇਸ ਵਿਚ ਮਨ ਪੂਰਾ ਨਹੀਂ ਹੈ। ਕਰ ਰਿਹਾ ਹੈ ਸੇਵਾ ਵੀ ਪਰ ਇਸ ਵਿਚ ਵੀ ਉਸ ਦਾ ਮਨ ਪੂਰਾ ਨਹੀਂ ਹੈ। ਜਿਸ ਕਰਮ ਵਿਚ ਪੂਰਾ ਮਨ ਨਾ ਹੋਵੇ ਤੇ ਸਰੀਰ ਕਰ ਰਿਹਾ ਹੈ ਉਸ ਨੂੰ ਕਹਿੰਦੇ ਨੇ ਕਰਮ ਕਾਂਡ। ਪਰ ਯਾਤਰਾ ਤੇ ਕਰਮ ਕਾਂਡ ਤੋਂ ਹੀ ਸ਼ੁਰੂ ਕਰਨੀ ਪਵੇਗੀ। ਸਰੀਰਕ ਕਰਮ ਤੋਂ ਸ਼ੁਰੂ ਕਰਨੀ ਪਵੇਗੀ। ਗੁਰੂ ਰਾਮ ਦਾਸ ਜੀ ਮਹਾਰਾਜ ਕਹਿੰਦੇ ਨੇ ਸਰੀਰ ਕਰਮਾਂ ਵਿਚ ਪ੍ਰਵਿਰਤ ਹੋ ਗਿਆ। ਇਹ ਵੀ ਠੀਕ ਹੈ ਗੁਰਦੁਆਰੇ ਨਾ ਆਉਣ ਨਾਲੋਂ, ਆਉਣਾ ਤੇ ਭਲਾ ਹੈ। ਇਕ ਪਾਠ ਕਰਦਾ ਹੀ ਨਹੀਂ ਇਕ ਕਰ ਤੇ ਰਿਹਾ ਹੈ। ਇਕ ਸੇਵਾ ਕਰਦਾ ਹੀ ਨਹੀਂ, ਇਕ ਕਰ ਤੇ ਰਿਹਾ ਹੈ। ਕਰਮਾਂ ਵਿਚ ਪ੍ਰਵਿਰਤ ਹੋਇਆ ਹੈ। ਇਹੀ ਜੋ ਕਰਮਾਂ ਵਿਚ ਪ੍ਰਵਿਰਤ ਹੋਇਆ ਹੈ, ਕਰਮ ਕਾਂਡ ਕਰ ਰਿਹਾ ਹੈ। ਸਹਿਜੇ ਸਹਿਜੇ ਇਹੀ ਕਰਮ ਇਸ ਨੂੰ ਗੁਰੂ ਨਾਲ ਮਿਲਾ ਦੇਣਗੇ। ਕਿਸ ਤਰਾਂ? ਸੁਰਤ ਸ਼ਬਦ ਨਾਲ ਜੁੜ ਜਾਏਗੀ। ਸੁਰਤ ਸ਼ਬਦ ਨਾਲ ਜੁੜ ਗਈ ਹੈ, ਪਹਚਾਨ ਕੀ ਹੋਵੇਗੀ, ਰਸ ਆਵੇਗਾ। ਇਸੇ ਪੁਰਸ਼ ਨੂੰ ਕਹਿੰਦੇ ਨੇ:-

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥**

(ਅੰਗ ੨੬੩)

**prabh jee baseh saadh kee rasanaa |**
**God abides upon the tongues of His Saints.**

ਜ਼ਬਾਨ ਦਾ ਨਾਮ, ਸਾਡੇ ਦੇਸ ਵਾਸੀਆਂ ਨੇ, ਰਿਸ਼ੀ ਮੁਨੀਆਂ ਨੇ ਰਖਿਆ ਹੈ **ਰਸਨਾ**। ਰਸਾਂ ਦੀ ਖਾਣ, ਹਰ ਤਰਾਂ ਦਾ ਰਸ ਜ਼ਬਾਨ ਮਾਣਦੀ ਹੈ। ਭੋਜਨ ਦੀ ਬੁਰਕੀ ਮੇਰੇ ਮੂੰਹ ਵਿਚ ਹੈ, ਅਜੇ ਖ਼ੂਨ ਨਹੀਂ ਬਣੀ, ਨਾ ਚਰਬੀ ਬਣੀ ਹੈ, ਨਾ ਮੇਰੇ ਸਰੀਰ ਦਾ ਹਿੱਸਾ ਹੈ ਪਰ ਰਸ ਤੇ ਬਣ ਗਈ ਹੈ, ਕਿਉਂਕਿ ਮੂੰਹ ਵਿਚ ਹੈ। ਜ਼ਬਾਨ ਨੂੰ ਸਵਾਦ ਆ ਗਿਆ ਹੈ ਪਰ ਇਹ ਬੁਰਕੀ ਚਰਬੀ ਨਹੀਂ ਬਣੀ, ਮਾਸ ਨਹੀਂ ਬਣੀ, ਅਜੇ ਖ਼ੂਨ ਨਹੀਂ ਬਣੀ। ਅਗਰ ਖ਼ੂਨ ਬਣ ਜਾਏ ਤਾਂ ਸਾਰੇ ਸਰੀਰ ਦੀਆਂ ਨਸਾਂ ਵਿਚ ਦੌੜੇਗਾ। ਅਜੇ ਖ਼ੂਨ ਨਹੀਂ ਬਣੀ, ਭੋਜਨ ਹੀ ਖ਼ੂਨ ਬਣਦਾ ਹੈ, ਰੋਟੀ ਹੀ ਖ਼ੂਨ ਬਣਦੀ ਹੈ। ਇਹ ਖ਼ੂਨ ਨਹੀਂ ਬਣੀ ਕਿਉਂਕਿ ਅਜੇ ਕੰਠ ਤੋਂ ਥੱਲੇ ਨਹੀਂ ਗਈ। ਇਸ ਨੂੰ ਖ਼ੂਨ ਬਣਨ ਵਿਚ ਲੰਬਾ ਸਮਾਂ ਲਗੇਗਾ, ਪਚੇਗੀ। ਇਸ ਦਾ ਜਿਹੜਾ ੨ ਭਾਗ ਤਨ ਦੇ ਵਿਚ ਰਹਿ ਜਾਏਗਾ, ਓਹੀ ਖ਼ੂਨ ਬਣੇਗਾ, ਓਹੀ ਚਰਬੀ ਬਣੇਗੀ। ਪਰ ਰਸ ਤੇ ਪਹਿਲੇ ਆ ਗਿਆ ਹੈ, ਕਿਉਂ? ਭੋਜਨ ਦੀ ਬੁਰਕੀ ਜ਼ਬਾਨ ਨੇ ਛੂਹ ਲਈ ਹੈ, ਮੂੰਹ ਵਿਚ ਹੈ। ਸੁਰਤ ਸ਼ਬਦ ਦੇ ਨੇੜੇ ਚਲੀ ਗਈ ਹੈ। ਕਰਮ ਕਾਂਡ ਕਰਦਿਆਂ ਕਰਦਿਆਂ ਇਕ ਦਿਨ ਇਹ ਖੇਡ ਬਣ ਜਾਂਦੀ ਹੈ। ਮਨ ਸ਼ਬਦ ਦੇ ਨੇੜੇ ਚਲਾ ਜਾਂਦਾ ਹੈ। ਜੈਸੇ ਨੇੜੇ ਚਲਾ ਜਾਂਦਾ ਹੈ ਤੋ ਜੋ ਅਵਸਥਾ ਬਣਦੀ ਹੈ, ਇਸ ਦੂਸਰੀ ਲਾਂਵ ਵਿਚ ਧੰਨ ਗੁਰੂ ਰਾਮਦਾਸ ਜੀ ਜੋ ਕੁੱਝ ਫ਼ਰਮਾਨ ਕਰ ਰਹੇ ਨੇ।

ਹਰਿ ਦੂਜੜੀ ਲਾਵ ਸਤਿਗੁਰੁ ਪੁਰਖੁ ਮਿਲਾਇਆ ਬਲਿ ਰਾਮ ਜੀਉ ॥

ਉਸ ਬਿਧਾਤੇ ਨੇ ਸਤਿਗੁਰ ਦਾ ਮਿਲਾਪ ਕਰਾ ਦਿੱਤਾ। ਮਿਲਾਪ ਕੀ ਹੈ?

**ਕਬੀਰ ਗੁਰੁ ਲਾਗਾ ਤਬ ਜਾਨੀਐ ਮਿਟੈ ਮੋਹੁ ਤਨ ਤਾਪ ॥**
**kabeer gur laagaa tab jaaneeai mittai mohu tan taap |**
***Kabeer, one is known to have been touched by the Guru, only when his emotional attachment and physical illnesses are eradicated.***

**ਹਰਖ ਸੋਗ ਦਾਝੈ ਨਹੀ ਤਬ ਹਰਿ ਆਪਹਿ ਆਪਿ ॥੧੮੯॥**
**(ਅੰਗ ੧੩੭੪)**
**harakh sog daajhai nehee tab har aapehi aap |189|**
***He is not bumed by pleasure or pain, and so he becomes the Lord Himself. ||189||***

ਹੋ ਸਕਦਾ ਹੈ ਪੰਜਾਹ ਸਾਲ ਤੋਂ ਗੁਰਦੁਆਰੇ ਆ ਰਿਹਾ ਹੈ, ਅਜੇ ਗੁਰੂ ਨਹੀਂ ਮਿਲਿਆ, ਸਿਰਫ ਗੁਰਦੁਆਰੇ ਆਉਣ ਨਾਲ ਗੁਰੂ ਨਹੀਂ ਮਿਲਦਾ, ਇਸ ਚੱਕਰ ਵਿਚ ਨਾ ਪੈਣਾ। ਬਹੁਤੇ ਇਸੇ ਹੀ ਚੱਕਰ ਵਿਚ ਨੇ। ਸੁਰਤ ਸ਼ਬਦ ਨਾਲ ਜੁੜ ਗਈ, ਗੁਰੂ ਦਾ ਮਿਲਣ ਹੋ ਗਿਆ। ਇਸ ਵਾਸਤੇ ਜੋ ਪਰਮਾਤਮਾ ਦੇ ਰੂਪ ਵਿਚ ਘਰ ਹੈ, ਓਹੀ ਗੁਰੂ ਦੇ ਰੂਪ ਵਿਚ ਦਰ ਹੈ ਔਰ ਜੋ ਗੁਰੂ ਦੇ ਰੂਪ ਵਿਚ ਦਰ ਹੈ, ਓਹੀ ਪਰਮਾਤਮਾ ਦੇ ਰੂਪ ਵਿਚ ਘਰ ਹੈ। ਪਰਮਾਤਮਾ ਦੇ ਅੱਖਰੀ ਅਰਥ ਨੇ ਪਰਮ ਆਤਮਾ, ਪਰਮ ਚਾਨਣਾ ਅਤੇ ਗੁਰੂ ਦੇ ਅੱਖਰੀ ਅਰਥ ਨੇ ਜਿਸ ਦੇ ਰਾਹੀਂ ਚਾਨਣਾ ਹੁੰਦਾ ਹੈ। ਜਿਸ ਦੇ ਰਾਹੀਂ ਪ੍ਰਕਾਸ਼ ਹੁੰਦਾ ਹੈ। ਜਿਸ ਦੇ ਰਾਹੀਂ ਅੰਧੇਰੇ ਦਾ ਨਾਸ ਹੋ ਜਾਂਦਾ ਹੈ ਅਤੇ ਚਾਨਣਾ ਹੋ ਜਾਂਦਾ ਹੈ। ਪਰਮਾਤਮਾ= ਪਰਮ ਚਾਨਣਾ। ਗੁਰੂ ਜਿਸ ਦੇ ਰਾਹੀਂ ਚਾਨਣਾ ਹੁੰਦਾ ਹੈ। ਜੋ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ, ਓਹੀ ਸ਼ਬਦ ਦੇ ਰੂਪ ਵਿਚ ਗੁਰੂ ਹੈ ਔਰ ਜੋ ਸ਼ਬਦ ਦੇ ਰੂਪ ਵਿਚ ਗੁਰੂ ਹੈ, ਓਹੀ ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਹੈ।

**ਨਾਨਕ ਸੋਧੇ ਸਿੰਮ੍ਰਿਤਿ ਬੇਦ ॥**
**Nanak sodhae sinmrit baed |**
***Nanak has studied the Simritees and the Vedas.***

**ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥**
**(ਅੰਗ ੧੧੪੨)**
**paarabreham gur naahee bhaed |4|11|24|**
***There is no difference between the Supreme Lord God and the Guru. ||4||11||24||***

ਫ਼ਰਕ ਕੀ ਹੈ? ਪ੍ਰਕਾਸ਼ ਦੇ ਰੂਪ ਵਿਚ ਪਰਮਾਤਮਾ ਘਰ ਹੈ, ਸ਼ਬਦ ਦੇ ਰੂਪ ਵਿਚ ਗੁਰੂ ਦਰ ਹੈ। ਗੁਰੂਦੁਆਰਾ, ਦੁਆਰ ਹੈ, ਦਰਵਾਜ਼ਾ ਹੈ। ਜੇ ਘਰ ਦੇ ਵਿਚ ਜਾਣਾ ਹੋਵੇ, ਪਹਿਲੇ ਤੇ ਦਰ ਤੇ ਹੀ ਪਹੁੰਚਣਾ ਪਵੇਗਾ। ਕਿਸੇ ਦੇ ਵੀ ਘਰ ਜਾਉ, ਪਹਿਲੇ ਤੇ ਦਰਵਾਜ਼ੇ ਤੇ ਹੀ ਪਹੁੰਚੋਗੇ। ਦਰਵਾਜ਼ਾ ਹੀ ਖਟਖਟਾਉਗੇ। ਦਰਵਾਜ਼ੇ ਤੇ ਬੈਲ (Bell) ਕਰੋਗੇ। ਦਰਵਾਜ਼ੇ ਦੇ ਰਾਹੀਂ ਹੀ ਘਰ ਵਿਚ ਪਰਵੇਸ਼ ਕਰੋਗੇ। ਪਹਿਲੇ ਤੇ ਦਰਵਾਜ਼ੇ ਦਾ ਹੀ ਮਿਲਣਾ ਹੋਵੇਗਾ।

ਸੁਰਤ ਸ਼ਬਦ ਨਾਲ ਜੁੜ ਗਈ ਤਾਂ ਪ੍ਰਕਾਸ਼ ਹੋਵੇਗਾ, ਨਹੀਂ ਤੇ ਨਹੀਂ ਹੋਵੇਗਾ। ਗੁਰੂਦੁਆਰਾ, ਦਰਵਾਜ਼ਾ ਹੈ ਗੁਰੂ, ਦਰ ਹੈ। ਦਰ ਵਿਚੋਂ ਸਿਰਫ ਲੰਘ ਜਾਣਾ ਹੈ। ਘਰ ਵਿਚ ਪਰਵੇਸ਼ ਕਰਨ ਵਾਸਤੇ ਦਰਵਾਜ਼ੇ ਵਿਚੋਂ ਲੰਘ ਜਾਣਾ ਹੈ। ਸੁਰਤ ਨੂੰ ਸਿਰਫ਼ ਸ਼ਬਦ ਨਾਲ ਜੋੜਨਾ ਹੈ, ਸ਼ਬਦ ਚਾਨਣਾ ਹੀ ਚਾਨਣਾ ਕਰ ਦੇਵੇਗਾ। ਪ੍ਰਕਾਸ਼ ਹੀ ਪ੍ਰਕਾਸ਼ ਕਰ ਦੇਵੇਗਾ। ਨੂਰ ਹੀ ਨੂਰ ਕਰ ਦੇਵੇਗਾ। ਐਸਾ ਨੂਰ ਜੋ ਅੱਕਥ ਹੈ, ਬਿਆਨ ਤੋਂ ਪਰ੍ਹੇ ਹੈ। ਪਰ ਸੁਰਤ ਸ਼ਬਦ ਨਾਲ ਜੁੜਦੀ ਕਿਉਂ ਨਹੀਂ? **ਸਹਸੈ ਜੀਉ ਮਲੀਣੁ ਹੈ**, ਸੰਸਾ ਹੈ, ਸ਼ੱਕ ਹੈ।

ਦਸ ਹਜ਼ਾਰ ਨਮਾਜ਼ੀ ਬੈਠੇ ਹੋਵਣ ਮਸਜਿਦ ਵਿਚ, ਨਮਾਜ਼ ਅਦਾ ਕਰਨ ਲਈ, ਦਸ ਹਜ਼ਾਰ ਸਤਸੰਗੀ ਬੈਠੇ ਹੋਵਣ ਮੰਦਰ ਵਿਚ ਜਾਂ ਦਸ ਹਜ਼ਾਰ ਸਤਸੰਗੀ ਗੁਰਦੁਆਰੇ ਵਿਚ ਬੈਠੇ ਹੋਵਣ, ਇਕ ਦਾ ਮਨ ਮੰਨਦਾ ਹੈ ਬਾਕੀਆਂ ਦਾ ਨਹੀਂ। ਬਾਕੀ ਬੈਠੇ ਨੇ ਮਨ ਨੂੰ ਮਨਾਉਣ ਵਾਸਤੇ, ਕੋਸ਼ਿਸ਼ ਪਏ ਕਰਦੇ ਨੇ। ਕਈ ਕੋਸ਼ਿਸ਼ ਵੀ ਨਹੀਂ ਕਰਦੇ। ਸਾਧਨਾ ਹੈ , ਮਨ ਦੀ ਸਾਧਨਾ। ਕਰਮ ਕਾਂਡ ਚਲ ਰਿਹਾ ਹੈ। ਪਰ ਕਰਮ ਕਾਂਡ ਚਲਦਿਆਂ ਚਲਦਿਆਂ ਸਰੀਰਕ ਕਰਮ ਕਰਦਿਆਂ ਕਰਦਿਆਂ, ਸਰੀਰ ਚਲਦਿਆਂ ਚਲਦਿਆਂ, ਸੁਰਤ ਵੀ ਚਲ ਪਈ, ਧਿਆਨ ਵੀ ਚਲ ਪਿਆ। ਮਨ ਵੀ ਸ਼ਬਦ ਦੀ ਤਰਫ਼ ਚਲ ਪਿਆ ਔਰ ਸ਼ਬਦ ਦੇ ਨੇੜੇ ਪਹੁੰਚ ਗਿਆ। ਇਸ ਨੂੰ ਕਹਿੰਦੇ ਨੇ ਕਰਮ ਕਰਦਿਆਂ ਕਰਦਿਆਂ ਥੱਕ ਗਿਆ ਤੇ ਹੋਇਆ ਕੁਛ ਵੀ ਨਹੀਂ ਸੀ। ਸਮਝ ਆ ਗਈ ਕਿ ਇਹ ਤੇ ਸਾਧਨਾ ਮਨ ਦੀ ਹੈ। ਉਹ ਕਰਮਾਂ ਦੀ ਦ੍ਰਿੜਤਾ ਨੇ ਸਤਿਗੁਰ ਦਾ ਮਿਲਾਪ ਕਰਾ ਦਿੱਤਾ। ਸੁਰਤ ਨੂੰ ਸ਼ਬਦ ਦੇ ਨੇੜੇ ਕਰ ਦਿੱਤਾ। ਉਸਦੇ ਨਾਲ ਜੋ ਅਵਸਥਾ ਬਣਦੀ ਹੈ, ਗੁਰੂ ਰਾਮਦਾਸ ਜੀ ਮਹਾਰਾਜ ਫ਼ਰਮਾਨ ਕਰਦੇ ਨੇ:-

**ਨਿਰਭਉ ਭੈ ਮਨੁ ਹੋਇ ਹਉਮੈ ਮੈਲੁ ਗਵਾਇਆ ਬਲਿ ਰਾਮ ਜੀਉ ॥**

ਮਨ ਨਿਰਭੈ ਹੋ ਗਿਆ, ਭੈ ਮਿਟ ਗਿਆ। ਮਨੁੱਖ ਸੰਸਾਰ ਦੇ ਭੈ ਵਿਚ ਜਿਊਂਦਾ ਹੈ, ਨਿਰੰਕਾਰ ਤੋਂ ਨਿਰਭੈ ਹੋ ਕੇ ਜਿਊਂਦਾ ਹੈ। ਮਨੁੱਖ ਕਾਨੂੰਨ ਦੇ ਭੈ ਵਿਚ ਜਿਊਂਦਾ, ਪਰਮਾਤਮਾ ਤੋਂ ਨਿਰਭੈ ਹੋ ਕੇ ਜਿਊਂਦਾ ਹੈ। ਸੰਸਾਰ ਵਿਚ ਬੜੇ ਸਾਰੇ ਭੈ ਨੇ।

**ਨਿਰਭਉ ਜਪੈ ਸਗਲ ਭਉ ਮਿਟੈ ॥**

(ਅੰਗ ੨੯੩)

nirabho japai sagal bho mittai |
Meditating on the Fearless Lord, all fear departs.

ਜੈਸੇ ਉਹ ਨਿਰਭਉ ਪਰਮਾਤਮਾ, ਭੈ ਤੋਂ ਰਹਿਤ ਪਰਮਾਤਮਾ, ਸੁਰਤ ਸ਼ਬਦ ਨਾਲ ਜੁੜੀ, ਇਸ ਦੇ ਸਾਰੇ ਭੈ ਮਿਟ ਗਏ, ਨਿਰਭਉ ਹੋ ਗਿਆ, ਭੈ ਦਾ ਬੋਝ ਮਨ ਤੋਂ ਲਹਿ ਗਿਆ, ਭੈ ਦਾ ਭਾਰ ਮਨ ਤੋਂ ਲਹਿ ਗਿਆ। ਹੰਕਾਰ ਵੀ ਮਿਟ ਗਇਆ। ਸਭ ਤੋਂ ਵੱਡੀ ਮੈਲ ਹੰਕਾਰ ਦੀ ਹੈ। ਮੈਂ ਹਾਂ, ਮੈਂ ਹਾਂ, ਮੈਂ ਹਾਂ। ਇਸ ਦੂਸਰੇ ਚਰਣ ਵਿਚ ਸਮਝ ਪੈ ਗਈ ਮੈਂ ਕੁਛ ਵੀ ਨਹੀਂ ਹਾਂ।

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**

(ਅੰਗ ੮੨੭)

mai naahee prabh sabh kichh taeraa |
I am nothing, God; everything is Yours.

ਇਹ ਤੇ ਕੁਛ ਵੀ ਨਹੀਂ। ਐਸਾ ਕੁਛ ਵੀ ਨਹੀਂ ਜਿਸ ਉੱਤੇ ਮੈਂ ਆਪਣੀ ਮੈਂ ਦੀ

ਮੋਹਰ ਲਾਵਾਂ। ਇਹ ਤੇ ਸਭ ਕੁਛ ਤੇਰਾ ਹੈ। ਸਭ ਕੁਛ ਦੇ ਉੱਪਰ ਤੂੰ ਦੀ ਮੋਹਰ ਲਗੀ ਹੋਈ ਹੈ, ਮਨੁੱਖ ਇਸ ਨੂੰ ਮਿਟਾਉਣ ਦੀ ਕੋਸ਼ਿਸ਼ ਕਰਦਾ ਹੈ ਤੇ ਮੈਂ ਦੀ ਮੋਹਰ ਲਾਉਂਦਾ ਹੈ। ਐਹ ਮੇਰਾ, ਐਹ ਮੇਰਾ। ਗੁਰਬਾਣੀ ਕਹਿੰਦੀ ਹੈ:-

**ਜਬ ਲਗੁ ਮੇਰੀ ਮੇਰੀ ਕਰੈ ॥**
**jab lag maeree maeree karai |**
***As long as he cries out, Mine! Mine!,***

**ਤਬ ਲਗੁ ਕਾਜੁ ਏਕੁ ਨਹੀ ਸਰੈ ॥**

**(ਅੰਗ ੧੧੬੦)**

**tab lag kaaj eaek nahee sarai |**
***none of his tasks is accomplished.***

ਇਸ ਤਰਾਂ ਹਉਮੈ ਦੀ ਮੈਲ ਨੂੰ ਵੀ ਗੁਆ ਛਡਦਾ ਹੈ। ਪਰ੍ਹੇ ਸੁੱਟ ਦਿੰਦਾ ਹੈ।

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥**

ਸਾਰੇ ਭੈ ਮਲੀਣ ਭੈ ਨੇ। ਹਿਰਦੇ ਦਾ ਬੋਝ ਨੇ। ਪਰਮਾਤਮਾ ਆਪ ਨਿਰਮਲ ਹੈ, ਉਸਦਾ ਭੈ ਵੀ ਨਿਰਮਲ ਹੈ। ਹਿਰਦੇ ਨੂੰ ਇਤਨਾ ਸ਼ੁੱਧ ਕਰ ਦਿੰਦਾ ਹੈ, ਸਾਰੇ ਭੈ ਦੇ ਬੋਝ ਉਤਾਰ ਦਿੰਦਾ ਹੈ। ਮਨੁੱਖ ਨਿਰਭਉ ਹੋ ਜਾਂਦਾ ਹੈ। ਨਿਰਭੈ ਹੋ ਕੇ ਜਿਊਂਦਾ ਹੈ। ਪਰਮਾਤਮਾ ਦਾ ਜਿਹੜਾ ਭੈ ਹੈ, ਇਤਨਾ ਨਿਰਮਲ ਹੈ ਕਿ ਉਸ ਨੂੰ ਨਿਰਮਲ ਕਰ ਦਿੰਦਾ ਹੈ। **ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥** ਹਰੀ ਦੇ ਗੁਣ ਗਾਉਂਦਿਆਂ ਗਾਉਂਦਿਆਂ ਰਾਮ ਦੀ ਨੇੜਤਾ ਪ੍ਰਤੀਤ ਹੋਣ ਲਗ ਪੈਂਦੀ ਹੈ ਕਿ ਪਰਮਾਤਮਾ ਨੇੜੇ ਹੈ। ਲੀਨਤਾ ਨਹੀਂ ਨੇੜਤਾ ਹੈ। ਜੈਸੇ ਵਗਦੀ ਵਗਦੀ ਨਦੀ, ਕੋਈ ਸਾਗਰ ਦੇ ਨੇੜੇ ਚਲੀ ਗਈ ਹੈ, ਅਜੇ ਸਾਗਰ ਵਿਚ ਲੀਨ ਨਹੀਂ ਹੋਈ। ਇਸ ਤਰਾਂ ਸਮਝ ਲਉ। ਜੈਸੇ ਜੀਵਨ ਦੀ ਵਗਦੀ ਹੋਈ ਇਹ ਧਾਰਾ, ਪਰਮਾਤਮਾ ਦੇ ਨੇੜੇ ਤੇ ਚਲੀ ਗਈ ਹੈ, ਲੀਨ ਨਹੀਂ ਹੋਈ। ਪਰ ਨੇੜੇ ਜਾਣ ਨਾਲ ਵੀ ਕੁੱਝ ਰਸ, ਅਨੰਦ ਤੇ ਬਣਦਾ ਹੀ ਹੈ। ਹਿਮਾਲੀਆ ਪਰਬਤ ਦੇ ਨੇੜੇ ਚਲੇ ਜਾਈਏ, ਠੰਡੀਆਂ ਹਵਾਵਾਂ ਸੁਆਗਤ ਤੇ ਕਰਦੀਆਂ ਹੀ ਨੇ। ਅਗਰ ਬਗੀਚੇ ਦੇ ਨੇੜੇ ਚਲੇ ਜਾਈਏ, ਓਥੇ ਖਿੜੇ ਹੋਏ ਚਮਨ, ਸੁਗੰਧੀ ਸੁਆਗਤ ਤੇ ਕਰਦੀ ਹੈ। ਇਸੇ ਤਰਾਂ ਸੁਰਤ ਜੈਸੇ ਹੀ ਸ਼ਬਦ ਦੇ ਨੇੜੇ ਚਲੀ ਜਾਂਦੀ ਹੈ, ਜੋ ਅਧਿਆਤਮਿਕ ਅਵਸਥਾ ਬਣਦੀ ਹੈ, ਮਹਾਰਾਜ ਕਹਿੰਦੇ ਨੇ ਐਸਾ ਮਨੁੱਖ ਪਰਮਾਤਮਾ ਨੂੰ ਨੇੜੇ ਸਮਝਣ ਲਗ ਪੈਂਦਾ ਹੈ। ਰਾਮ ਨੇੜੇ ਹੈ, ਬਿਲਕੁਲ ਨੇੜੇ ਹੈ।

**ਨਿਰਮਲੁ ਭਉ ਪਾਇਆ ਹਰਿ ਗੁਣ ਗਾਇਆ ਹਰਿ ਵੇਖੈ ਰਾਮੁ ਹਦੂਰੇ ॥**

ਉਸ ਰਾਮ ਦੀ ਆਤਮਾ ਸਾਰਿਆਂ ਵਿਚ ਪਸਰ ਰਹੀ ਹੈ।

**ਹਸਤੀ ਕੀਟੀ ਤ੍ਰਿਲੋਅ ਆਦੰ॥ ਏਕ ਅਖੰਡਤ ਬਸੈ ਅਨਾਦੰ॥**

ਹਸਤੀ (Existence/Entity). ਉਸ ਨੂੰ ਦਿਸ ਪੈਂਦਾ ਹੈ:-

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**sabh meh jot jot hai soe |**
**The Divine Light is within everyone; You are that Light.**

**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥**

**(ਅੰਗ ੬੬੩)**

**tis kai chaanan sabh meh chaanan hoe |**
**Yours is that Light which shines within everyone.**

ਇਹ ਤੇ ਸਾਰਿਆਂ ਵਿਚ ਇਕੋ ਹੀ ਚਾਨਣਾ ਹੈ। ਇਹ ਤੇ ਸਾਰਿਆਂ ਵਿਚ ਇਕੋ ਹੀ ਆਤਮਾ ਹੈ। ਇਸ ਵਾਸਤੇ ਐਸਾ ਪੁਰਸ਼:-

**ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਮਿਲਿ ਹਰਿ ਜਨ ਮੰਗਲ ਗਾਏ ॥**

ਜੋ ਬਾਹਰ ਹੈ ਓਹੀ ਅੰਦਰ ਹੈ। ਜੋ ਅੰਦਰ ਹੈ ਉਹ ਬਾਹਰ ਹੈ। ਹਰੀ ਦੇ ਜਨ ਉਸ ਦੇ ਗੀਤ ਗਾਉਂਦੇ ਰਹਿੰਦੇ ਨੇ, ਉਸ ਦੀ ਉਪਮਾ ਕਰਦੇ ਰਹਿੰਦੇ ਨੇ। ਮਹਾਰਾਜ ਕਹਿੰਦੇ ਨੇ ਇਹ ਦੂਜੀ ਲਾਂਵ ਹੈ, ਦੂਜੀ ਅਵਸਥਾ ਹੈ।

**ਜਨ ਨਾਨਕ ਦੂਜੀ ਲਾਵ ਚਲਾਈ ਅਨਹਦ ਸਬਦ ਵਜਾਏ ॥੨॥**

ਅਨਹਦ ਸ਼ਬਦ ਦੀ ਮੋਹਰ ਲਗ ਜਾਂਦੀ ਹੈ ਕਿ ਇਹ ਦੂਜੇ ਟਿਕਾਣੇ ਤੇ ਪਹੁੰਚ ਗਿਆ ਹੈ। ਭਾਵ ਆਹਤ ਸ਼ਬਦ। ਆਹਤ ਕਹਿੰਦੇ ਨੇ ਜੋ ਚੋਟ ਤੋਂ ਪੈਦਾ ਹੋਵੇ, ਟਕਰਾਉ ਤੋਂ ਜੋ ਪੈਦਾ ਹੋਵੇ। ਆਹਤ। ਜਿਸ ਤਰਹ ਕਿਹਾ ਜਾਂਦਾ ਹੈ ਕਿ ਇਸ ਨੇ ਮੈਨੂੰ ਆਹਤ ਪਹੁੰਚਾਈ ਹੈ, ਚੋਟ ਪਹੁੰਚਾਈ ਹੈ। ਜੋ ਦੋ ਚੀਜ਼ਾਂ ਦੇ ਟਕਰਾਉ ਤੋਂ ਪੈਦਾ ਹੁੰਦਾ ਹੈ ਅਤੇ ਕੰਨ ਸੁਣਦੇ ਨੇ। ਅਨਾਹਦ ਸ਼ਬਦ, ਜੋ ਪਰਮਾਤਮਾ ਤੋਂ ਸਿੱਧਾ ਆਉਂਦਾ ਹੈ, ਉਹ ਅਨਾਹਦ ਨੂੰ ਸੁਣਨ ਲਗ ਪੈਂਦਾ ਹੈ। ਯਾਨੀ ਉਸ ਨੂੰ ਪਰਮਾਤਮਾ ਦੀ ਆਵਾਜ਼ ਸੁਣਾਈ ਦੇਣ ਲਗ ਪੈਂਦੀ ਹੈ।

**ਠਾਕੁਰੁ ਹਮਰਾ ਸਦ ਬੋਲੰਤਾ ॥**

**(ਅੰਗ ੧੧੬੦)**

**thaakur hamaraa sad bolantaa |**
***My Lord and Master speaks forever.***

ਮੇਰਾ ਠਾਕਰ ਹਰ ਵਕਤ ਬੋਲਦਾ ਹੈ। ਐਸਾ ਨਹੀਂ ਕਿ ਸਵੇਰੇ ਬੋਲਦਾ ਹੈ ਤੇ ਸ਼ਾਮੀਂ ਨਹੀਂ। ਹਰ ਵਕਤ ਉਸਦੀ ਆਵਾਜ਼ ਬ੍ਰਹਮੰਡ ਵਿਚ ਪਹੁੰਚ ਰਹੀ ਹੈ। **ਠਾਕੁਰੁ ਹਮਰਾ ਸਦ ਬੋਲੰਤਾ ॥** ਉਹ ਆਹਤ ਸ਼ਬਦ ਨਹੀਂ ਹੈ, ਅਨਾਹਤ ਸ਼ਬਦ ਹੈ। ਉਹ ਸ਼ਬਦ ਗੀਤਮਈ ਹੈ, ਸੰਗੀਤਮਈ ਹੈ। ਇਸ ਵਾਸਤੇ ਭਗਵਾਨ ਦੀ ਆਵਾਜ਼ ਨੂੰ ਭਾਗਵਤ ਗੀਤਾ ਕਹਿੰਦੇ ਨੇ। ਭਗਵਾਨ ਦੇ ਗੀਤ ਨੇ। ਪਰਮਾਤਮਾ ਦੇ ਗੀਤ। ਚੌਂਕ ਵਿਚ ਬੈਠ ਕੇ ਰਵਿਦਾਸ ਜੁਤੀਆਂ ਗੰਢਦਾ ਹੈ ਔਰ ਗੰਢਦਾ ੨ ਇਸ ਅਨਾਹਦ ਨੂੰ ਸੁਣਦਾ ਹੈ। ਜੋ ਸੁਣਦਾ ਹੈ, ਅਭਿਆਸੀ ਹੈ, ਭਗਤ ਹੈ। ਜੋ ਸੁਣ ਕੇ ਪ੍ਰਗਟ ਵੀ ਕਰ ਦਿੰਦਾ ਹੈ, ਉਹ ਥੋੜ੍ਹਾ ਜਿਹਾ ਅਵਤਾਰ ਸ਼੍ਰੇਣੀ ਵਿਚ ਆ ਜਾਂਦਾ ਹੈ, ਹਰ ਇਕ ਪ੍ਰਗਟ ਨਹੀਂ ਕਰ ਸਕਦਾ। ਰਵਿਦਾਸ ਨੇ ਉਨ੍ਹਾਂ ਬੋਲਾਂ ਨੂੰ ਪ੍ਰਗਟ ਕੀਤਾ ਹੈ, ਇਸ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਬੈਠੇ ਨੇ ਔਰ ਅਸੀਂ ਗੁਰੂ

ਦੀ ਬਾਣੀ ਜਾਣ ਕੇ ਪੜ੍ਹਦੇ ਹਾਂ, ਪੂਜਦੇ ਹਾਂ, ਸਜਦਾ ਕਰਦੇ ਹਾਂ। ਭਾਗਵਤ ਗੀਤਾ, ਇਹ ਭਗਵਾਨ ਦੇ ਗੀਤ ਰਵਿਦਾਸ ਦੇ ਕੰਠ ਤੋਂ ਵੀ ਪ੍ਰਗਟ ਹੋਏ। ਖੱਡੀ ਤੇ ਬੈਠਾ ਹੋਇਆ ਕਬੀਰ ਉਸ ਦੇ ਅੰਦਰੋਂ ਵੀ ਪਰਮਾਤਮਾ ਬੋਲਿਆ ਹੈ, ਉਸ ਦੇ ਅੰਦਰੋਂ ਵੀ ਭਗਵਾਨ ਬੋਲਿਆ ਹੈ। ਭਾਗਵਤ ਗੀਤਾ, ਭਗਵਾਨ ਦੇ ਗੀਤ। ਬਹੁਤਾਤ ਵਿਚ ਜੋ ਪ੍ਰਗਟ ਕਰ ਸਕੇ, ਪੂਰਨਤਾ ਵਿਚ ਜੋ ਪ੍ਰਗਟ ਕਰ ਸਕੇ, ਉਸ ਨੂੰ ਪੂਰਨ ਅਵਤਾਰ ਕਹਿ ਦਿੰਦੇ ਨੇ। ਜੋ ਥੋੜਾ ਬਹੁਤ ਪ੍ਰਗਟ ਕਰੇ ਉਸ ਨੂੰ ਅੰਸਾ ਅਵਤਾਰ ਕਹਿੰਦੇ ਨੇ, ਅੰਸ਼ ਮਾਤਰ। ਕੁਛ ਤੇ ਪ੍ਰਗਟ ਕੀਤਾ ਹੈ। ਕੁਛ ਜੋ ਉਸ ਨੇ ਅਨਾਹਦ ਨੂੰ ਸੁਣਿਆ ਹੈ ਤੇ ਬਾਹਰ ਪ੍ਰਗਟ ਕੀਤਾ ਹੈ, ਅੰਸਾ ਅਵਤਾਰ, ਇਸ ਤਰਾਂ ਦੇ ਸੰਤ, ਭਗਤ ਅੰਸਾ ਅਵਤਾਰ ਵਿਚ ਆ ਜਾਂਦੇ ਨੇ। ਅਵਤਾਰ ਸ਼੍ਰੇਣੀ ਵਿਚ ਆ ਜਾਂਦੇ ਨੇ। ਪਰ ਬਹੁਤ ਸਾਰੇ ਸੰਤ, ਸੰਤ ਤੇ ਸਨ, ਅਵਤਾਰ ਸ਼੍ਰੇਣੀ ਵਿਚ ਨਾ ਆਏ ਕਿਉਂਕਿ ਅਨਾਹਦ ਨੂੰ ਸੁਣ ਰਹੇ ਨੇ, ਪ੍ਰਗਟ ਨਹੀਂ ਕਰ ਸਕੇ। ਬਾਹਰ ਪ੍ਰਗਟ ਨਹੀਂ ਕਰ ਸਕੇ। ਇਸ ਵਾਸਤੇ ਉਨ੍ਹਾਂ ਦਾ ਪਤਾ ਵੀ ਨਹੀਂ ਚਲਦਾ ਅਤੇ ਜ਼ਮੀਨ ਤੇ ਨਿਸ਼ਾਨ ਵੀ ਨਹੀਂ ਬਣਦੇ।

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥**

**hor kaetae tudhno gavan sae main chit na avan**
**Nanak kiaa beechaarae |**

*So many others sing of You, they do not come to mind.*
*O Nanak, how can I think of them all?*

ਕੁਛ ਤਾਂ ਚੇਤੇ ਵਿਚ ਆ ਰਹੇ ਨੇ, ਕਿਉਂਕਿ ਉਨ੍ਹਾਂ ਦੇ ਕਦਮਾਂ ਦੇ ਨਿਸ਼ਾਨ ਜ਼ਮੀਨ ਤੇ ਪਏ ਨੇ, ਬੋਲੇ ਨੇ। ਉਨ੍ਹਾਂ ਨੇ ਪ੍ਰਗਟ ਕੀਤਾ ਹੈ। ਭਗਵਾਨ ਦੇ ਗੀਤ ਪ੍ਰਗਟ ਕੀਤੇ ਨੇ। ਪਤਾ ਚਲਦਾ ਹੈ ਫ਼ਲਾਣਾ ਹੈ, ਫ਼ਲਾਣਾ ਹੈ। ਪਰ ਕੁਛ ਬੋਲੇ ਹੀ ਨਹੀਂ, ਪ੍ਰਗਟ ਨਹੀਂ ਕਰ ਸਕੇ ਯਾ ਨਹੀਂ ਕਰਨਾ ਚਾਹੁੰਦੇ ਸਨ। ਉਨ੍ਹਾਂ ਦੇ ਕਦਮਾਂ ਦੇ ਨਿਸ਼ਾਨ ਜ਼ਮੀਨ ਤੇ ਨਹੀਂ ਬਣਦੇ। ਉਹ ਸੰਤ ਤੇ ਸਨ, ਭਗਤ ਤੇ ਸਨ, ਪਰ ਉਹ ਅਵਤਾਰ ਸ਼੍ਰੇਣੀ ਵਿਚ ਨਾ ਆ ਸਕੇ।

**.....ਅੰਸਾ ਅਵਤਾਰ ਕੇਤੇ.....॥**

(ਦਸਮ ਗ੍ਰੰਥ)

{.....ansaa avathaar kaethae....}

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਨੇ, ਬੇਸ਼ੁਮਾਰ ਅੰਸਾ ਅਵਤਾਰ ਨੇ। ਅੰਸ਼ ਮਾਤਰ ਅਵਤਾਰ ਇਕ ਦੋ ਨਹੀਂ ਹਨ, ਬੇਸ਼ੁਮਾਰ ਹਨ। ਜਿਨ੍ਹਾਂ ਨੇ ਉਸ ਅਨਾਹਦ ਨਾਦ ਨੂੰ ਆਪਣੀ ਜ਼ਬਾਨ ਦੇ ਕੇ ਬਾਹਰ ਪ੍ਰਗਟ ਕੀਤਾ। ਜ਼ਬਾਨ ਉਨ੍ਹਾਂ ਦੀ ਸੀ, ਆਵਾਜ਼ ਉਨ੍ਹਾਂ ਦੀ ਸੀ, ਅਨਭਉ ਪਰਮਾਤਮਾ ਦਾ ਸੀ। ਇਸ ਵਾਸਤੇ ਗੁਰੂ ਨਾਨਕ ਦੇਵ ਜੀ ਮਹਾਰਾਜ ਐਲਾਨੀਆਂ ਕਹਿੰਦੇ ਨੇ:-

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥**

(ਅੰਗ ੭੨੨)

ਇਹ ਸਾਰਾ ਗਿਆਨ, ਇਹ ਸਾਰਾ ਅਨੁਭਵ, ਖਸਮ ਦਾ ਹੈ, ਪਰਮਾਤਮਾ ਦਾ ਹੈ। ਭਾਗਵਤ ਗੀਤਾ, ਭਗਵਾਨ ਦੇ ਗੀਤ। ਹਰ ਸੰਤ ਭਗਤ ਜੋ ਉਸ ਅਨੁਭਵੀ ਗਿਆਨ ਨੂੰ ਪ੍ਰਗਟ ਕਰ ਸਕਿਆ ਹੈ। ਭਾਗਵਤ ਗੀਤਾ ਹੈ, ਭਗਵਾਨ ਦੇ ਗੀਤ ਨੇ। ਅਨਹਦ ਬਾਣੀ ਜੋ ਸੁਣਨ ਲਗ ਪਿਆ ਹੈ, ਪਰਮਾਤਮਾ ਦੀ ਆਵਾਜ਼ ਨੂੰ ਸੁਣਨ ਲਗ ਪਿਆ ਹੈ।

ਤਿਸ ਕੀ ਸੋਇ ਸੁਣੀ ਮਨੁ ਹਰਿਆ....॥

(ਅੰਗ ੪੦੩)

**tis kee soe sunee man hariaa.**
*Hearing of his glory, the mind is rejuvenated;*

ਉਸ ਦਾ ਮਨ ਹਰਿਆ ਭਰਿਆ ਹੋ ਜਾਂਦਾ ਹੈ। ਉਸ ਦੀ ਆਵਾਜ਼ ਸੁਣਦਾ ਪਿਆ ਹੈ। ਉਸਦੀ ਆਵਾਜ਼ ਗੀਤਮਈ ਹੈ, ਸੰਗੀਤਮਈ ਹੈ, ਅਨੰਦਿਤ ਕਰ ਦਿੰਦੀ ਹੈ, ਜੀਵਨ ਵਿਚ ਰਸ ਘੋਲ ਦਿੰਦੀ ਹੈ। ਅਗਰ ਐਸਾ ਹੋਣ ਲਗ ਪਿਆ ਹੈ, ਇਹ ਦੂਜੀ ਸਟੇਜ ਹੈ।

ਬਦਕਿਸਮਤੀ ਹੈ, ਜਿਉਂ ੨ ਸ਼ਿਖਰ ਤੇ ਜਾਵਾਂਗੇ ਭੀੜ ਘਟ ਮਿਲੇਗੀ, ਥੱਲੇ ਹੀ ਭੀੜ ਹੈ। ਕਰਮ ਕਾਂਡੀਆਂ ਦੀ ਭੀੜ ਹੈ। ਬਸ ਭੀੜ ਕਰਮ ਕਾਂਡੀਆਂ ਦੀ ਹੀ ਮਿਲੇਗੀ ਮੰਦਰ ਮਸਜਿਦ, ਗੁਰਦੁਆਰਿਆਂ ਵਿਚ। ਇਸ ਕਰਮ ਕਾਂਡ ਤੋਂ ਉੱਪਰ ਉਠ ਕੇ, ਸੁਰਤ ਸ਼ਬਦ ਨਾਲ ਥੋੜੀ ਜਿਹੀ ਜੁੜੀ ਹੈ, ਨੇੜੇ ਆਈ ਹੈ ਅਤੇ ਅਨਹਦ ਦਾ ਨਾਦ ਇਹ ਸੁਣਦਾ ਪਿਆ ਹੈ, ਇਹ ਤੇ ਕੋਈ ਲਖਾਂ ਵਿਚੋਂ ਇਕ ਅੱਧ ਹੁੰਦਾ ਹੈ। ਪਹੁੰਚ ਗਿਆ ਹੈ, ਪਰਮਾਤਮਾ ਦਾ ਹੀ ਰੂਪ ਹੋ ਗਿਆ ਹੈ, ਇਹ ਤੇ ਕੋਈ ਕਰੋੜਾਂ ਵਿਚੋਂ ਇਕ ਅੱਧ ਹੁੰਦਾ ਹੈ।

ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ ॥੨੪॥

(ਅੰਗ ੧੪੨੭)

**kottan mai Nanak kooo naaraaein jih cheet |24|**
***Among millions, O Nanak, there is scarcely anyone,***
***who keeps the Lord** in his consciousness. ||24||*

ਅਨਹਦ ਬਾਣੀ ਕੋਈ ਸੁਣ ਰਿਹਾ ਹੈ, ਸਰੀਰ ਦਾ ਅੰਤ ਹੋ ਗਿਆ, ਅਗਲੇ ਦੋ ਪੜਾਅ ਰਹਿ ਗਏ। ਇਹ ਮਨੁੱਖ ਹੁਣ ਅਪਣੀ ਰਹਿੰਦੀ ਯਾਤਰਾ ਅਗਲੇ ਜਨਮ ਵਿਚ ਪੂਰੀ ਕਰੇਗਾ। ਅਧੂਰੀ ਰਹਿ ਗਈ। ਜੈਸੇ ਕਬੀਰ ਐਲਾਨੀਆਂ ਕਹਿੰਦੇ ਨੇ:-

ਪੂਰਬ ਜਨਮ ਹਮ ਤੁਮ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥

(ਅੰਗ ੯੭੦)

**poorab janam ham tumaarae saevak ab tou mittiaa na jaaee |**
**In my past life, I was Your servant; now, I cannot leave You.**

ਹੇ ਪ੍ਰਭੂ! ਮੈਂ ਪਿਛਲੇ ਜਨਮ ਵਿਚ ਤੇਰਾ ਸੇਵਕ ਸੀ, ਕੀ ਕਰਾਂ ਤੇਰੇ ਤਕ ਨਹੀਂ ਪਹੁੰਚ ਸਕਿਆ। ਸਮਸ਼ ਤਬਰੇਜ਼ ਕਹਿ ਰਹੇ ਨੇ:-

*ਬਾਜ਼ ਆਮਦਮ, ਬਾਜ਼ ਆਮਦਮ। ਤਾ ਯਾਰ ਰਾ ਮਹਿਮਾ ਕੁਨਮ।*

ਐਹ ਮੇਰੇ ਖ਼ੁਦਾ! ਮੈਂ ਬਾਰ ਬਾਰ ਇਸ ਦੁਨੀਆ ਤੇ ਆਇਆਂ, ਤੈਨੂੰ ਆਪਣਾ ਯਾਰ ਬਣਾਉਣ ਵਾਸਤੇ, ਮਿੱਤਰ ਬਣਾਉਣ ਵਾਸਤੇ। ਪਰ ਮੈਂ ਬਹੁਤਿਆਂ ਨੂੰ ਮਿੱਤਰ ਬਣਾਉਣ ਵਿਚ ਸਫਲ ਹੋਇਆ, ਤੈਨੂੰ ਮਿੱਤਰ ਬਣਾਉਣ ਵਿਚ ਸਫਲ ਨਹੀਂ ਹੋਇਆ। ਬਹੁਤਿਆਂ ਨਾਲ ਸੰਬੰਧ ਜੋੜਨ ਵਿਚ ਮੈਂ ਸਫਲ ਹੋਇਆ, ਤੇਰੇ ਨਾਲ ਸੰਬੰਧ ਜੋੜਨ ਵਿਚ ਮੈਂ ਸਫਲ ਨਹੀਂ ਹੋਇਆ ਔਰ ਇਹ ਫ਼ਕੀਰ ਐਸਾ ਵੀ ਕਹਿੰਦਾ ਹੈ:-

*ਪਾਸਬਾਨੇ ਹਰ ਮੇਂ ਦਿਲ ਸ਼ਬ ਹਮਾ ਸ਼ਬ।*

*ਤਾ ਦਰੀਨੇ ਪਰਦੇ ਜੁਜ਼ ਅੰਦੇਸ਼ਾ ਓ ਨਾ ਗੁਜ਼ਾਰੂੰ।*

ਐਹ ਮੇਰੇ ਖ਼ੁਦਾ ਸਾਰੀ ਸਾਰੀ ਰਾਤ ਜਾਗ ਕੇ, ਮੈਂ ਦਿਲ ਦਾ ਪਹਿਰਾ ਦਿੰਦਾ ਰਿਹਾ ਹਾਂ। ਨਮਾਜ਼ ਪੜ੍ਹ ਕੇ, ਕੁਰਾਨ ਦੀ ਤਲਾਵਤ ਕਰਕੇ ਜੋ ਮੈਂ ਅੰਦਰ ਇਕੱਠਾ ਕੀਤਾ ਹੈ, ਕੋਈ ਲੁੱਟ ਕੇ ਨਾ ਲੈ ਜਾਏ। *ਪਾਸਬਾਨੇ ਹਰ ਮੈਂ ਦਿਲ ਸ਼ਬ ਹਮਾ ਸ਼ਬ।* ਮੈਂ ਆਪਣੇ ਦਿਲ ਦੀ ਚੌਕੀਦਾਰੀ ਕਰਦਾ ਰਿਹਾ ਹਾਂ। ਕੋਈ ਅੰਦਰੋਂ ਮੇਰਾ ਸਾਰਾ ਪਸਾਰਾ ਖੋਹ ਕੇ ਨਾ ਲੈ ਜਾਏ। ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ, ਦਰਵੇਸ਼ ਕੌਣ ਹੈ?

**ਦਿਲ ਦਰਵਾਨੀ ਜੋ ਕਰੇ.....॥**
dil daravaanee jo karae
*One who keeps watch over his heart,*

ਗੁਰੂ ਨਾਨਕ ਦੇਵ ਜੀ ਮਹਾਰਾਜ।

**ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥**
dil darvaanee jo karae darvaesee dil raas |
*One who keeps watch over his heart,*
*and keeps his heart pure, is a dervish, a saintly devotee.*

**.ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥**
(ਅੰਗ ੧੦੯੦)
eisak muhabat Nanakaa laekhaa karatae paas |1|
*Love and affection, O Nanak,*
*are in the accounts placed before the Creator. ||1||*

ਦਰਵੇਸ਼ ਤਾਂ ਉਸ ਨੂੰ ਕਹਿੰਦੇ ਨੇ ਜੋ ਆਪਣੇ ਦਿਲ ਦੀ ਚੌਕੀਦਾਰੀ ਕਰਦਾ ਹੈ। ਸਵੇਰੇ ਆਸਾ ਦੀ ਵਾਰ ਸੁਣੀ ਹੈ, ਘਰ ਤਕ ਜਾਂਦਿਆਂ ਹੀ ਸਾਰੀ ਗੰਵਾ ਛੱਡੀ। ਸੁਖਮਨੀ ਸਾਹਿਬ ਦਾ ਪਾਠ ਕੀਤਾ, ਸ਼ਾਮ ਤਕ ਸਾਰਾ ਹੀ ਗੁਆ ਦਿੱਤਾ। ਰੋਜ਼ ਕਮਾਇਆ, ਰੋਜ਼ ਗੁਆਇਆ। ਇਹ ਕੋਈ ਅਕਲਮੰਦੀ ਥੋੜੀ ਹੈ। ਰੋਜ਼ ਖੀਰ ਬਣਾਈ ਤੇ ਸੁੱਟ ਦਿੱਤੀ ਸੁਆਹ ਤੇ। ਮਹਾਰਾਜ ਕਹਿੰਦੇ ਨੇ:-

**ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ ॥**
**ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ ॥੧॥**

ਲੇਖਾ ਤੇ ਪਰਮਾਤਮਾ ਨੇ ਕਰਨਾ ਹੈ। ਪਰ ਖੇਡ ਪਿਆਰ ਨਾਲ ਬਣੇਗੀ, ਇਸ਼ਕ ਨਾਲ ਬਣੇਗੀ। ਇਸ਼ਕ ਤੇ ਪਿਆਰ ਤਦੋਂ ਪੈਦਾ ਹੋਵੇਗਾ, ਜਦੋਂ ਦਿਲ ਦੀ ਚੌਕੀਦਾਰੀ ਕਰੇਂਗਾ, ਰਖਵਾਲੀ ਕਰੇਂਗਾ।

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਜੋ ਇਹ ਅਗੰਮੀ ਰਚਨਾ ਜਿਸ ਵਿਚ ਅਧਿਆਤਮਿਕ ਮੰਡਲ ਦੀਆਂ ਚਾਰ ਅਵਸਥਾਵਾਂ ਬਿਆਨ ਕੀਤੀਆਂ ਨੇ, ਇਸ ਦੀ ਵਿਚਾਰ ਦਾਸ ਆਪ ਨੂੰ ਤੁੱਛ ਬੁੱਧੀ ਅਨੁਸਾਰ ਸਰਵਣ ਕਰਾ ਰਿਹਾ ਹੈ। ਦੂਜੀ ਅਵਸਥਾ ਤਕ ਦੀ ਵਿਚਾਰ ਪਿੱਛੇ ਆ ਚੁੱਕੀ ਹੈ। ਪਹਿਲੀ ਅਵਸਥਾ ਮਨ ਨੇ ਤਨ ਨੂੰ ਰਾਜ਼ੀ ਕਰ ਲਿਆ ਹੈ ਕਰਮ ਕਰਨ ਵਿਚ। ਪ੍ਰਵਿਰਤੀ ਕਰਮ, ਕਰਮ ਦੇ ਵਿਚ ਪ੍ਰਵਿਰਤ ਹੋ ਗਿਆ ਹੈ। ਮਨ ਨੇ

ਧਾਰਮਿਕ ਕਰਮਾਂ ਵਿਚ ਤਨ ਨੂੰ ਪ੍ਰੇਰਤ ਕਰ ਲਿਆ ਹੈ ਕਿ ਤੂੰ ਅੰਮ੍ਰਿਤ ਵੇਲੇ ਉਠਣਾ ਹੈ, ਨਿਤਨੇਮ ਕਰਨਾ ਹੈ, ਗੁਰਦਵਾਰੇ ਜਾਣਾ ਹੈ, ਸੇਵਾ ਕਰਨੀ ਹੈ। ਮਨ ਨੇ ਇਤਨਾ ਪ੍ਰਭਾਓ ਤਨ ਤੇ ਪਾ ਦਿੱਤਾ ਹੈ। ਇਹ ਪ੍ਰਭਾਓ ਦੋ ਤਰਾਂ ਦਾ ਹੋ ਸਕਦਾ ਹੈ। ਇਕ ਧਾਰਮਿਕ ਪ੍ਰਭਾਓ ਹੈ, ਇਕ ਸੰਸਾਰ ਦਾ ਪ੍ਰਭਾਓ ਹੈ। ਇਕ ਪਰਮਾਤਮਾ ਦਾ ਪ੍ਰਭਾਓ ਹੈ, ਇਕ ਪਦਾਰਥ ਦਾ ਪ੍ਰਭਾਓ ਹੈ। ਮਨੁੱਖ ਦਾ ਮਨ ਕਿਸ ਤੋਂ ਪ੍ਰਭਾਵਿਤ ਹੈ ਕਿ ਉਸ ਨੇ ਤਨ ਨੂੰ ਰਾਜ਼ੀ ਕੀਤਾ ਹੈ। ਇਸ ਨੂੰ ਸਮਝਣਾ ਪਵੇਗਾ। ਪਦਾਰਥ ਤੋਂ ਮਨ ਪ੍ਰਭਾਵਿਤ ਹੈ ਅਤੇ ਮਨ ਨੇ ਤਨ ਨੂੰ ਰਾਜ਼ੀ ਕਰ ਲਿਆ ਹੈ ਤੂੰ ਧਾਰਮਿਕ ਕਰਮ ਕਰਨੇ ਨੇ। ਇਹ ਸਾਰੇ ਕਰਮ ਕਾਮਨਾ ਅਧੀਨ ਹੁੰਦੇ ਨੇ। ਕਾਮਨਾ ਵਿਚ ਵਾਸ਼ਨਾ ਹੁੰਦੀ ਹੈ, ਵਾਸ਼ਨਾ ਭਾਵ ਮੰਗ ਹੁੰਦੀ ਹੈ। ਇਸ ਵਾਸਤੇ ਅਨੁਭਵੀ ਪੁਰਸ਼, ਕਾਮਨਾ ਅਧੀਨ ਧਾਰਮਿਕ ਕਰਮਾਂ ਨੂੰ, ਸੰਸਾਰੀ ਕਰਮ ਮੰਨਦੇ ਨੇ। ਐਸੇ ਕਰਮ ਕਾਮਨਾਵਾਂ ਦੀ ਪੂਰਤੀ ਤੇ ਕਰ ਸਕਦੇ ਨੇ, ਜੀਵਨ ਨੂੰ ਬਦਲ ਨਹੀਂ ਸਕਦੇ। ਅਨੰਦਿਤ ਨਹੀਂ ਕਰ ਸਕਦੇ। ਜਿਹੜੇ ਪਾਠਕ ਅਭਿਆਸੀ ਹੋਵਣਗੇ, ਇਹ ਚਾਰ ਅਧਿਆਤਮਿਕ ਮੰਡਲ ਦੀਆਂ ਅਵਸਥਾਵਾਂ ਦੀ ਵਿਚਾਰ ਉਨ੍ਹਾਂ ਲਈ ਹੈ। ਹਰ ਸਰੀਰਕ ਕਰਮ ਮਨ ਦੇ ਪ੍ਰਭਾਓ ਹੇਠ ਹੁੰਦਾ ਹੈ। ਮੂਲ ਗੱਲ ਮਨ ਦੀ ਹੈ। ਜੈਸੇ ਰਸਤੇ ਵਿਚ ਸੋਨੇ ਦਾ ਹਾਰ ਪਿਆ ਹੈ, ਅੱਖਾਂ ਨੇ ਮਨ ਨੂੰ ਖ਼ਬਰ ਕੀਤੀ ਏ ਔਰ ਹੁਣ ਮਨ ਹੁਕਮ ਕਰਦਾ ਹੈ ਚੁੱਕ ਲੈ। ਹੱਥ ਤੇ ਜੜ੍ਹ ਹੈ, ਸਰੀਰ ਤੇ ਜੜ੍ਹ ਹੈ। ਮਨ ਹੁਕਮ ਕਰਦਾ ਹੈ, ਚੁੱਕ ਲੈ। ਅਗਰ ਮਨ ਹੁਕਮ ਨਾ ਕਰਦਾ, ਨਾ ਕਮਰ ਝੁਕਣੀ ਸੀ, ਨਾ ਹੱਥ ਅੱਗੇ ਵਧਣਾ ਸੀ। ਕਮਰ ਵੀ ਝੁਕ ਗਈ, ਹੱਥ ਅੱਗੇ ਚਲਾ ਗਿਆ ਹੈ। ਇਸ ਨੇ ਹਾਰ ਜੇਬ ਵਿਚ ਪਾ ਲਿਆ। ਮਨ ਨੇ ਹੀ ਹੱਥ ਨੂੰ ਹੁਕਮ ਕੀਤਾ ਹੈ ਕਿ ਉਸ ਦੀ ਜੇਬ ਵਿਚ ਮਾਇਆ ਹੈ, ਜੇਬ ਇਸ ਦੀ ਕਟਣੀ ਹੈ। ਸਰੀਰ ਦਾ ਕੋਈ ਵੀ ਕਰਮ ਮਨ ਦੇ ਪ੍ਰਭਾਓ ਹੇਠ ਹੁੰਦਾ ਹੈ। ਮਨ ਨੇ ਹੀ ਪ੍ਰਭਾਵਿਤ ਕੀਤਾ ਹੈ, ਰਾਜ਼ੀ ਕਰ ਲਿਆ ਹੈ ਤਨ ਨੂੰ, ਉਠ, ਚਲ ਗੁਰਦੁਆਰੇ ਜਾਣਾ ਹੈ। ਉਠ ਅੰਮ੍ਰਿਤ ਵੇਲਾ ਹੋ ਗਿਆ ਹੈ। ਮਨ ਹੁਕਮ ਨਾ ਕਰੇ ਤਨ ਨੇ ਕੁਛ ਵੀ ਨਹੀਂ ਕਰਨਾ। ਅਗਰ ਅਸ਼ੁਭ ਕਰਮ ਹੱਥਾਂ ਨੇ ਕੀਤਾ ਹੈ, ਹੁਕਮ ਮਨ ਦਾ ਹੈ। ਹੱਥਾਂ ਵਿਚਾਰਿਆਂ ਨੇ ਤੇ ਹੁਕਮ ਮੰਨਿਆ ਹੈ। ਲੇਕਿਨ ਗਜ਼ਬ ਦੀ ਗੱਲ ਹੈ, ਸਉਦੀ ਅਰਬ ਵਿਚ, ਚੋਰ ਦੇ ਹੱਥ ਕੱਟ ਦਿੱਤੇ ਜਾਂਦੇ ਨੇ। ਹੱਥਾਂ ਨੇ ਤੇ ਮਨ ਦਾ ਹੁਕਮ ਮੰਨਿਆ ਹੈ। ਹੱਥ ਦਾ ਕਸੂਰ ਨਹੀਂ ਹੈ ਪਰ ਸਜ਼ਾਵਾਂ ਹੱਥਾਂ ਨੂੰ ਦਿੱਤੀਆਂ ਜਾਂਦੀਆਂ ਨੇ, ਹਥਕੜੀਆਂ ਹੱਥਾਂ ਨੂੰ ਪਾਈਆਂ ਜਾਂਦੀਆਂ ਨੇ। ਅਰਬ ਦੇਸ਼ਾਂ ਵਿਚ ਹੱਥ ਕੱਟ ਦਿੱਤੇ ਜਾਂਦੇ ਨੇ। ਜਦ ਕਿ ਹੱਥ ਦਾ ਇਤਨਾ ਹੀ ਕਸੂਰ ਹੈ, ਉਸ ਨੇ ਮਨ ਦਾ ਹੁਕਮ ਮੰਨਿਆ ਹੈ ਔਰ ਸਰੀਰ ਹੁਕਮੀ ਬੰਦਾ ਹੈ, ਜੋ ਮਨ ਕਹੇਗਾ ਉਹ ਕਰੇਗਾ। ਮਨ ਤੋਂ ਪ੍ਰੇਰਿਤ ਹੋ ਕੇ ਤਨ ਕਰਦਾ ਹੈ। ਸਮਾਜ ਤੇ ਕਾਨੂੰਨ ਤਨ ਨੂੰ ਸਜ਼ਾ ਦਿੰਦੇ ਨੇ। ਜਦ ਕੇ ਗੁਰਬਾਣੀ ਕਹਿੰਦੀ ਹੈ:-

**ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ ॥੧੦੧॥**

(ਅੰਗ ੧੩੬੯)

**jo kichh keeaa so man keeaa moonddaa moondd ajaae |101|**

*Whatever is done, is done by the mind;*
*it is useless to shave your head. ||101||*

ਜੋ ਕਿਛ ਵੀ ਕੀਤਾ ਹੈ, ਕੀਤਾ ਤੇ ਮਨ ਨੇ ਹੈ। ਪਰ ਮਨ ਸਮਾਜ ਤੇ ਕਾਨੂੰਨ ਦੀ ਪਕੜ ਵਿਚ ਨਹੀਂ ਆਉਂਦਾ, ਤਨ ਪਕੜ ਵਿਚ ਆ ਜਾਂਦਾ ਹੈ, ਸਜ਼ਾ ਵੀ ਵਿਚਾਰੇ ਤਨ ਨੂੰ ਮਿਲਦੀ ਹੈ। ਮਨ ਦੋ ਤਰ੍ਹਾਂ ਦਾ ਹੁਕਮ ਕਰਕੇ ਸਰੀਰ ਤੋਂ ਕੰਮ ਲੈਂਦਾ ਹੈ। ਇਕ ਪਦਾਰਥ ਤੋਂ ਪ੍ਰਭਾਵਿਤ ਹੋ ਕੇ, ਇਕ ਪਰਮਾਤਮਾ ਤੋਂ ਪ੍ਰਭਾਵਿਤ ਹੋ ਕੇ। ਮਨ ਪਰਮਾਤਮਾ ਤੋਂ

ਪ੍ਰਭਾਵਿਤ ਹੋਇਆ ਹੈ ਅਤੇ ਮਨ ਨੇ ਤਨ ਹੁਕਮ ਕੀਤਾ ਹੈ, ਚਲ ਗੁਰੂ ਦੀ ਸੰਗਤ ਵਿਚ। ਸੰਗਤ ਵਿਚ ਆਉਣਾ ਇੱਥੇ ਬੈਠਣਾ ਵੀ ਬਹੁਤ ਵੱਡਾ ਪੁੰਨ ਹੈ। ਜੋ ਨਾ ਆਵੇ, ਧੰਨ ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਨੇ:-

**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥**

(ਅੰਗ ੧੦)

jo satgur saran sangat nahee aaeae dhrig jeevae dhrig jeevaas |3|
*Those who have not sought the Sanctuary of the True Guru and the Sangat, the Holy Congregation-cursed are their lives, and cursed are their hopes of life. ||3||*

ਲਾਹਨਤ ਹੈ ਉਨ੍ਹਾਂ ਦੇ ਜਿਊਣ ਨੂੰ, ਫਿਟਕਾਰ ਹੈ ਉਨ੍ਹਾਂ ਦੀ ਜ਼ਿੰਦਗੀ ਤੇ ਜੋ ਗੁਰੂ ਦੀ ਸੰਗਤ ਵਿਚ ਹੀ ਨਹੀਂ ਆਏ। **ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥** ਲਾਹਨਤ ਹੈ ਉਨ੍ਹਾਂ ਦੇ ਜੀਵਣ ਤੇ, ਫਿਟਕਾਰ ਹੈ ਉਨ੍ਹਾਂ ਦੀ ਜ਼ਿੰਦਗੀ ਤੇ ਜੋ ਸੰਗਤ ਵਿਚ ਹੀ ਨਹੀਂ ਆਏ। ਹੁਣ ਸੰਗਤ ਵਿਚ ਆਉਣਾ ਦੋ ਤਰਾਂ ਦਾ ਹੋ ਸਕਦਾ ਹੈ। ਪ੍ਰਥਮ ਕੀਰਤਨ ਸੁਣ ਸੁਣ ਕੇ, ਕਥਾ ਸੁਣ ਸੁਣ ਕੇ, ਸੰਗਤ ਕਰ ਕਰ ਕੇ, ਮਨ ਤੇ ਪ੍ਰਭਾਓ ਪਰਮਾਤਮਾ ਦਾ ਪੈ ਜਾਏ। ਹੁਣ ਇਹ ਪਾਠ ਵੀ ਕਰ ਰਿਹਾ ਹੈ, ਗੁਰਦੁਆਰੇ ਵੀ ਆ ਰਿਹਾ ਹੈ, ਇਹ ਸਭ ਕੁਛ ਕਰਨਾ, ਪਰਮਾਤਮ-ਮਈ ਹੈ, ਪਰਮਾਤਮਾ ਵਾਸਤੇ ਹੈ।

ਮਨ ਤੇ ਪ੍ਰਭਾਓ ਪਦਾਰਥਾਂ ਦਾ ਹੈ, ਜੋ ਕਿ ਹੁੰਦਾ ਹੀ ਹੈ ਔਰ ਜੋ ਜੋ ਚਾਹੀਦਾ ਹੈ, ਉਹ ਆਪਣੀ ਸਮਰਥਾ ਨਾਲ ਪ੍ਰਾਪਤ ਕਰਨਾ ਔਖਾ ਹੈ। ਜੋ ਜੋ ਚਾਹੀਦਾ ਹੈ, ਉਹ ਆਪਣੇ ਪਰਵਾਰ ਦੀ ਤਾਕਤ ਨਾਲ, ਆਪਣੀ ਸਤਹ, ਆਪਣੀ ਅਕਲ ਨਾਲ ਪ੍ਰਾਪਤ ਕਰਨਾ ਔਖਾ ਹੈ, ਚਲੋ ਗੁਰੂ ਦੀ ਮਦੱਦ ਲਈਏ। ਪ੍ਰਭੂ ਦੀ ਮਦੱਦ ਲਈਏ। ਹੁਣ ਪਦਾਰਥਾਂ ਤੋਂ ਪ੍ਰਭਾਵਿਤ ਹੋ ਕੇ, ਕਾਮਨਾ ਅਧੀਨ ਗੁਰਦੁਆਰੇ ਆਇਆ ਹੈ। ਕੁੱਝ ਕਾਮਨਾ ਹੈ ਇਸਦੀ। ਜਦ ਕਿ ਧਾਰਮਿਕ ਲੋਕਾਂ ਨੇ ਜੋ ਗਿਣਤੀ ਕੀਤੀ ਹੈ, ੯੦ ਫ਼ੀ ਸਦੀ ਲੋਗ, ਕਾਮਨਾ ਅਧੀਨ, ਮੰਦਰ, ਮਸਜਿਦ, ਗੁਰਦੁਆਰੇ ਅਤੇ ਤੀਰਥਾਂ ਤੇ ਜਾਂਦੇ ਨੇ। ਗਿਣਤੀ ਬਹੁਤ ਜ਼ਿਆਦਾ ਹੈ, ਥੋੜੀ ਗਿਣਤੀ ਨਹੀਂ ਹੈ। ਉਨ੍ਹਾਂ ਦਾ ਮੰਦਰ, ਮਸਜਿਦ, ਗੁਰਦੁਆਰੇ ਅਤੇ ਤੀਰਥਾਂ ਤੇ ਆਉਣਾ ਪਰਮਾਤਮਾ ਵਾਸਤੇ ਨਹੀਂ ਹੁੰਦਾ, ਪਦਾਰਥਾਂ ਵਾਸਤੇ ਹੁੰਦਾ ਹੈ। ਉਨ੍ਹਾਂ ਦੀ ਬੰਦਗੀ ਵੀ, ਬੰਦਗੀ ਨਹੀਂ ਹੁੰਦੀ, ਧੰਦਾ ਹੁੰਦਾ ਹੈ। ਕਰਮ ਨਾਲ ਕਾਮਨਾ ਜੁੜ ਜਾਏ, **ਕਰਮ ਧੰਦਾ**। ਕਰਮ ਨਾਲ ਭਾਵਨਾ ਜੁੜ ਜਾਏ, ਸ਼ੁਕਰਾਨਾ ਜੁੜ ਜਾਏ **ਕਰਮ ਧਰਮ**। ਹਰ ਧਾਰਮਿਕ ਕਰਮ, ਧਾਰਮਿਕ ਕਰਮ ਨਹੀਂ ਹੁੰਦਾ। ਹੋ ਸਕਦਾ ਹੈ ਕੋਈ ਦੁਕਾਨ ਤੇ ਬੈਠਾ ਹੈ, ਉਸ ਦਾ ਬੈਠਣਾ ਧਰਮ ਹੋਵੇ। ਹੋ ਸਕਦਾ ਹੈ ਕੋਈ ਗੁਰਦੁਆਰੇ ਬੈਠਾ ਹੈ, ਇਸ ਦਾ ਬੈਠਣਾ ਧੰਦਾ ਹੋਵੇ। ਜਿਸ ਵੀ ਕਰਮ ਨਾਲ ਕਾਮਨਾ ਜੋੜ ਦੇਈਏ, ਸਵਾਲ ਨਹੀਂ ਪੈਦਾ ਹੁੰਦਾ, ਮਨੁੱਖ ਕੀ ਕਰਮ ਕਰ ਰਿਹਾ ਹੈ, ਕਰਮ ਧੰਦਾ ਹੈ। ਜਿਸ ਵੀ ਕਰਮ ਦੇ ਨਾਲ ਭਾਵਨਾ ਜੋੜ ਲਈਏ, ਉਹ ਕਰਮ ਧਰਮ ਹੈ।

ਰਵਿਦਾਸ ਭਾਵੇਂ ਜੁਤੀਆਂ ਗੰਢ ਰਿਹਾ ਹੈ, ਧੰਦਾ ਹੈ। ਪਰ ਇਹ ਧੰਦਾ ਵੀ ਉਸ ਦਾ ਧਰਮ ਹੈ। ਉਹ ਸੇਵਾ ਭਾਵ ਨਾਲ ਜੁਤੀਆਂ ਗੰਢ ਰਿਹਾ ਹੈ। ਹੇ ਪ੍ਰਭੂ ! ਤੂੰ ਮੇਰੀ ਉਪਜੀਵਕਾ ਦਾ ਇਹ ਵਸੀਲਾ ਬਣਾਇਆ ਹੈ, ਇਹ ਸਭ ਤੇਰੇ ਰੂਪ ਨੇ, ਮੈਂ ਇਨ੍ਹਾਂ ਦੀਆਂ ਜੁਤੀਆਂ ਗੰਢਦਾ ਹਾਂ। ਇਨ੍ਹਾਂ ਦੀ ਸੇਵਾ ਕਰ ਰਿਹਾ ਹਾਂ। ਤੇਰਾ ਸ਼ੁਕਰਾਨਾ ਹੈ। ਕਿਸੇ ਦਾ ਧੰਦਾ ਵੀ ਧਰਮ ਹੁੰਦਾ ਹੈ, ਸ਼ੁਕਰਾਨਾ, ਧੰਨਵਾਦ।

ਸਬਰ ਸੰਤੋਖ ਨਾਲ, ਕਬੀਰ ਕਪੜਾ ਬੁਣਦੇ ਨੇ, ਹੇ ਪ੍ਰਭੂ! ਤੂੰ ਮੇਰੀ ਉਪਜੀਵਕਾ ਦਾ ਇਹ ਵਸੀਲਾ ਬਣਾਇਆ ਹੈ, ਤੇਰੀ ਉਮੱਤ, ਤੇਰੀ ਪਰਜਾ। ਮੈਂ ਇਨ੍ਹਾਂ ਲਈ ਕਪੜੇ ਬਣਾਉਂਦਾ ਹਾਂ, ਬੜੀ ਖੁਸ਼ੀ ਹੈ। ਮੈਂ ਇਨ੍ਹਾਂ ਦੇ ਤਨ ਢਕਦਾ ਹਾਂ, ਤੂੰ ਮੈਨੂੰ ਇਹ ਸੇਵਾ ਸੌਂਪੀ ਹੈ, ਤੇਰਾ ਧੰਨਵਾਦ। ਇਸ ਲਈ ਇਹ ਧੰਦਾ ਵੀ ਧਰਮ ਬਣ ਗਿਆ।

ਧੰਨ ਗੁਰੂ ਨਾਨਕ ਸਾਹਿਬ ਜੀ ਦਾ, ਤਕੜੀ ਤੋਲਨਾ ਵੀ ਧਰਮ ਹੀ ਸੀ। ਕਈਆਂ ਦਾ ਮਾਲਾ ਫੇਰਨਾ ਵੀ ਧੰਦਾ ਹੀ ਹੁੰਦਾ ਹੈ, ਹੋਰ ਕੁਛ ਵੀ ਨਹੀਂ। ਐਹ ਇਤਨੀਆਂ ਮਾਲਾ ਫੇਰਾਂਗੇ, ਸ਼ਾਇਦ ਕਾਮਨਾ ਪੂਰੀ ਹੋ ਜਾਏ। ਚਾਲੀ ਦਿਨ ਗੁਰਦੁਆਰੇ ਜਾਵਾਂਗੇ, ਸ਼ਾਇਦ ਕਾਮਨਾ ਪੂਰੀ ਹੋ ਜਾਏ। ਇਤਨੇ ਪਾਠ ਕਰਾਂਗੇ, ਸ਼ਾਇਦ ਕਾਮਨਾ ਪੂਰੀ ਹੋ ਜਾਏ। ਅਖੰਡ ਪਾਠ ਰਖਵਾਉਂਦੇ ਹਾਂ, ਸ਼ਾਇਦ ਕਾਮਨਾ ਪੂਰੀ ਹੋ ਜਾਏ। ਇਹ ਸਾਰੇ ਕਰਮ, ਕਰਮ ਧੰਦਾ ਹੈ। ੯੦ ਫ਼ੀ ਸਦੀ ਕਰਮ ਧਰਮ ਨਹੀਂ ਹੁੰਦਾ, ਕਰਮ ਧੰਦਾ ਹੁੰਦਾ ਹੈ। ਮੈਂ ਕੀਰਤਨ ਕਰ ਰਿਹਾ ਹਾਂ, ਸਿਰਫ ਇਕੋ ਹੀ ਮੇਰੀ ਕਾਮਨਾ ਹੈ, ਆਰਥਿਕ ਲਾਭ। ਇਸ ਦੇ ਨਾਲ ਮੇਰਾ ਆਪਣਾ ਮਨ ਜੁੜੇ, ਸੰਗਤਾਂ ਦਾ ਮਨ ਪ੍ਰਭੂ ਚਰਨਾਂ ਨਾਲ ਜੁੜੇ, ਪ੍ਰਭੂ ਦੀ ਖੁਸ਼ੀ ਮਿਲੇ, ਆਰਥਿਕ ਲੋੜਾਂ ਦੀ ਪੂਰਤੀ ਤੇ ਹੋਣੀ ਹੀ ਹੋਣੀ ਹੈ। ਪ੍ਰਭੂ ਨੇ ਸਭ ਨੂੰ ਰੋਟੀ ਤੇ ਦੇਣੀ ਹੈ। ਅਗਰ ਸਿਰਫ ਆਰਥਿਕ ਲੋੜਾਂ ਦੀ ਪੂਰਤੀ ਹੀ ਸਾਹਮਣੇ ਹੈ, ਤਾਂ ਕੀਰਤਨ ਵੀ ਧੰਦਾ ਹੈ। ਸ਼ੁਕਰਾਨੇ ਜਾਂ ਧੰਨਵਾਦ ਨਾਲ ਭਰਿਆ ਹੋਇਆ ਹਿਰਦਾ ਹੈ, ਸੇਵਾ ਭਾਵ ਨਾਲ ਭਰਿਆ ਹੋਇਆ ਹਿਰਦਾ ਹੈ, ਤਾਂ ਤਕੜੀ ਤੋਲਣਾ ਵੀ ਧਰਮ ਹੈ, ਜੁਤੀਆਂ ਗੰਢਣਾ ਵੀ ਧਰਮ ਹੈ, ਕਪੜਾ ਬੁਣਨਾ ਵੀ ਧਰਮ ਹੈ। ਦੁਕਾਨ ਚਲਾਉਣੀ ਵੀ ਧਰਮ ਹੈ। ਰਾਜ-ਪਾਟ ਕਰਨਾ ਵੀ ਧਰਮ ਹੈ। ਸਿੰਘਾਸਨ ਤੇ ਬੈਠ ਕੇ ਜਨਕ ਸਾਰਾ ਦਿਨ ਰਾਜ-ਪਾਟ ਦਾ ਕੰਮ ਕਰਦਾ ਸੀ। ਪ੍ਰਭੂ ਤੂੰ ਮੇਰੀ ਇਹ ਸੇਵਾ ਲਾਈ। ਤੂੰ ਮੇਰੀ ਜ਼ਿੰਦਗੀ ਦਾ ਵਸੀਲਾ ਇਹ ਬਣਾਇਆ ਹੈ। ਕਿਸੇ ਦੀ ਰਾਜਨੀਤੀ ਵੀ ਰਾਜਨੀਤੀ ਨਹੀਂ ਹੁੰਦੀ, ਸ਼ੁੱਧ ਧਰਮ ਹੁੰਦਾ ਹੈ। ਕਿਸੇ ਦਾ ਧਰਮ ਵੀ ਧਰਮ ਨਹੀਂ ਹੁੰਦਾ, ਕੋਰੀ ਰਾਜਨੀਤੀ ਹੁੰਦੀ ਹੈ, ਫੋਕੀ ਰਾਜਨੀਤੀ ਹੁੰਦੀ ਹੈ। ੯੦ ਫ਼ੀ ਸਦੀ, ਪ੍ਰਬੰਧਕ ਜੋ ਗੁਰਦਵਾਰਿਆਂ ਦੀ ਸੇਵਾ ਕਰਦੇ ਨੇ, ਸੇਵਾ ਵਿਚ ਧਰਮ ਨਹੀਂ ਹੁੰਦਾ ਰਾਜਨੀਤੀ ਹੁੰਦੀ ਹੈ। ਜਨਕ ਦੀ ਰਾਜਨੀਤੀ, ਰਾਜਨੀਤੀ ਨਹੀਂ ਹੈ, ਧਰਮ ਹੈ ਔਰ ਇਸੇ ਤਰਹ ਦੀ ਮਨੋ-ਭਾਵਨਾ ਸੀ, ਮਹਾਰਾਜਾ ਰਣਜੀਤ ਸਿੰਘ ਦੀ। ਬਹੁਤ ਸਾਰਿਆਂ ਦਾ ਧਰਮ, ਧਰਮ ਨਹੀਂ ਹੈ, ਧੰਦਾ ਹੈ। ਬਹੁਤ ਥੋੜੇ ਜਿਹੇ ਲੋਕਾਂ ਦਾ ਧੰਦਾ ਵੀ, ਧੰਦਾ ਨਹੀਂ ਹੈ, ਧਰਮ ਹੈ। ਬਹੁਤ ਸਾਰਿਆਂ ਦਾ ਧਾਰਮਿਕ ਮੰਦਰਾਂ ਵਿਚ ਬੈਠਣਾ ਵੀ ਧੰਦਾ ਹੈ। ਕੁੱਝ ਗਿਣੇ ਮਿਣੇ ਮਨੁੱਖਾਂ ਦਾ ਬਾਜ਼ਾਰ ਵਿਚ ਬੈਠਨਾ ਵੀ ਧਰਮ ਹੈ।

ਜਿਸ ਕਰਮ ਦੇ ਨਾਲ ਮੈਂ ਕਾਮਨਾ ਜੋੜ ਦਿੱਤੀ ਹੈ, ਕਰਮ ਚਾਹੇ ਕੁਛ ਵੀ ਹੈ, ਧੰਦਾ ਹੈ। ਜਿਸ ਵੀ ਕਰਮ ਨਾਲ ਮੈਂ ਭਾਵਨਾ ਜੋੜ ਦਿੱਤੀ ਹੈ, ਸ਼ੁਕਰਾਨਾ ਜੋੜ ਦਿੱਤਾ ਹੈ, ਧੰਨਵਾਦ ਜੋੜ ਦਿੱਤਾ ਹੈ, ਪ੍ਰਭੂ ਤੂੰ ਮੇਰੀ ਸੇਵਾ ਲਾਈ ਹੈ, ਉਹ ਕਰਮ ਧਰਮ ਹੈ। ਜਿਸ ਦਿਨ ਮਨੁੱਖ ਦਾ ਮਨ ਪਰਮਾਤਮਾ ਤੋਂ ਪ੍ਰਭਾਵਿਤ ਹੁੰਦਾ ਹੈ ਤੇ ਇਹ ਕਦਮ ਚਲ ਪੈਂਦੇ ਨੇ ਗੁਰਦੁਆਰੇ ਦੀ ਤਰਫ਼, ਉਹ ਆਉਣਾ ਪਰਮਾਤਮਾ ਲਈ ਹੈ। ਹੁਕਮ ਤੇ ਮਨ ਨੇ ਹੀ ਕਰਨਾ ਹੈ, ਤਨ ਨੂੰ। ਮਨ ਹੁਕਮ ਨਾ ਕਰੇ ਤਨ ਇੱਥੇ ਨਹੀਂ ਆ ਸਕਦਾ। ਮਨ ਹੁਕਮ ਨਾ ਕਰੇ ਤੁਸੀਂ ਉਠ ਵੀ ਨਹੀਂ ਸਕਦੇ। ਕਰਤਾ-ਧਰਤਾ, ਹੁਕਮਰਾਨ ਮਨ ਹੈ।

**ਜੋ ਕਿਛੁ ਕੀਆ ਸੋ ਮਨ ਕੀਆ...॥**

ਜੋ ਕਿਛ ਕਰਦਾ ਹੈ ਮਨ ਕਰਦਾ ਹੈ। ਮਨ ਦੀ ਕਰਣੀ, ਮਨ ਦੀ ਸੋਚਣੀ, ਤਨ ਦੇ ਤਲ ਤੇ ਕਰਣੀ ਦੇ ਰੂਪ ਵਿਚ ਪ੍ਰਗਟ ਹੋ ਜਾਂਦੀ ਹੈ। ਉਹ ਕਰਣੀ ਮਨ ਦੀ ਸੋਚਣੀ ਵਿਚੋਂ ਨਿਕਲਦੀ ਹੈ। ਉਹ ਕ੍ਰਿਤ ਮਨ ਦੀ ਨੀਅਤ ਵਿਚੋਂ ਨਿਕਲਦੀ ਹੈ। ਕ੍ਰਿਤ ਆਪਣੇ ਆਪ

ਵਿਚ ਕੁਛ ਵੀ ਨਹੀਂ, ਉਸ ਦੇ ਪਿੱਛੇ ਮੂਲ ਹੈ, ਬੀਜ ਹੈ ਮਨ ਦੀ ਸੋਚਣੀ। ਮਨ ਤੇ ਪ੍ਰਭਾਓ ਸੰਸਾਰ ਦਾ ਹੀ ਹੈ, ਨਿਰੰਕਾਰ ਦਾ ਕੋਈ ਨਹੀਂ। ਸੰਸਾਰ ਵਿਚ ਮੈਨੂੰ ਜੋ ਕੁਛ ਚਾਹੀਦਾ ਹੈ, ਮੈਨੂੰ ਆਪਣੀ ਸਮਰਥਾ ਨਾਲ ਨਹੀਂ ਮਿਲ ਸਕਦਾ। ਮੈਨੂੰ ਆਪਣੀ ਤਾਕਤ ਨਾਲ ਨਹੀਂ ਮਿਲ ਸਕਦਾ। ਸੰਸਾਰ ਵਿਚ ਮੈਨੂੰ ਜੋ ਜੋ ਵੀ ਚਾਹੀਦਾ ਹੈ, ਮੇਰੇ ਪਰਵਾਰ ਦੀ ਤਾਕਤ ਨਾਲ, ਮੇਰੀ ਯੋਗਤਾ ਨਾਲ ਮੈਨੂੰ ਨਹੀਂ ਮਿਲ ਸਕਦਾ ਇਸ ਕਰਕੇ ਚਲੋ ਪਰਮਾਤਮਾ ਦੀ ਮਦੱਦ ਲਈਏ। ਗੁਰੂ ਦੀ ਮਦੱਦ ਲਈਏ, ਹੇ ਗੁਰੂ! ਤੂੰ ਸਿਰੇ ਚਾੜ੍ਹ ਇਸ ਕੰਮ ਨੂੰ। ਹੁਣ ਮਨ ਨੇ ਅਗਰ ਇਸੇ ਤਰੀਕੇ ਨਾਲ ਤਨ ਨੂੰ ਪ੍ਰੇਰਿਤ ਕਰਕੇ ਕਰਮ ਕਰਵਾਇਆ ਹੈ, ਇਹ ਕਰਮ ਧਰਮ ਨਹੀਂ ਹੈ, ਕਰਮ ਧੰਦਾ ਹੈ। ਪ੍ਰਵਿਰਤੀ ਕਰਮਾਂ ਵਿਚ ਜੋ ਪ੍ਰਵਿਰਤ ਹੋਣਾ ਹੈ, ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਇਥੇ ਦਸਿਆ ਹੈ। ਮਨ ਪ੍ਰਭਾਵਿਤ ਹੋ ਗਿਆ ਹੈ ਪਰਮਾਤਮਾ ਤੋਂ। ਕਿਉਂਕਿ ਅਧਿਆਤਮਿਕ ਮੰਡਲ ਦੀਆਂ ਇਹ ਚਾਰ ਸਟੇਜਾਂ ਬਿਆਨ ਕੀਤੀਆ ਨੇ, ਸੰਸਾਰ ਦੀਆਂ ਨਹੀਂ। ਸਤਸੰਗ ਵਿਚ ਆਉਂਦਿਆਂ ਆਉਂਦਿਆਂ, ਮਨ ਤੇ ਪ੍ਰਭੂ ਦਾ ਪ੍ਰਭਾਓ ਪੈ ਗਿਆ ਹੈ। ਪਹਿਲੇ ਤੇ ਇਹ ਕਰਮ ਧੰਦਾ ਹੀ ਹੋਵੇਗਾ। ਲੇਕਿਨ ਕੀਰਤਨ ਸੁਣਦਿਆਂ ਸੁਣਦਿਆਂ, ਕਥਾ ਸੁਣਦਿਆਂ ਸੁਣਦਿਆਂ, ਪਾਠ ਕਰਦਿਆਂ ਕਰਦਿਆਂ,ਪ੍ਰਭੂ ਦੇ ਗੁਣਾਂ ਨੂੰ ਸੁਣਦਿਆਂ ਸੁਣਦਿਆਂ, ਗੁਣਾਂ ਦਾ ਪ੍ਰਭਾਓ ਪੈ ਗਿਆ ਹੈ। ਹੁਣ ਉਹ ਜੋ ਕਰਮ ਕਰ ਰਿਹਾ ਹੈ, ਕਰਮਾਂ ਵਿਚ ਪ੍ਰਵਿਰਤ ਹੋਇਆ ਹੈ, ਇਹ ਕਰਮ ਧਰਮ ਹੈ। ਕਾਮਨਾ ਹੈ ਤਾਂ ਕਰਮ ਧਰਮ ਨਹੀਂ:-

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**

**mann kaamanaa tirath jaae basiou sir karavat dharaaeae |**

*His mind's desires may lead him to go and dwell*
*at sacred places of pilgrimage, and offer his head to be sawn off;*

**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥੩॥**

(ਅੰਗ ੬੪੧)

**mann kee mail na outarai eih bidh jae lakh jatan karaaeae |3|**

*but this will not cause the filth of his mind to depart,*
*even though he may make thousands of efforts. ||3||*

ਇਸ ਸ਼ਬਦ ਦੇ ਵਿਚ ਜੋ ਆਰੰਭ ਹੁੰਦਾ ਹੈ:-

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**

**paath parriou ar baed beechaariou nival bhuangam saadhae |**

*They read scriptures, and contemplate the Vedas; they practice the*
*inner cleansing techniques of Yoga, and control of the breath.*

ਧਾਰਮਿਕ ਜਗਤ ਦੇ ਜਿਤਨੇ ਕਰਮ ਹੋ ਸਕਦੇ ਹਨ, ਸਾਰਿਆਂ ਦਾ ਜ਼ਿਕਰ ਕੀਤਾ ਹੈ, ਮਹਾਰਾਜ ਕਹਿੰਦੇ ਨੇ ਇਸ ਦੇ ਨਾਲ ਮੈਲ ਨਹੀਂ ਜਾਏਗੀ, ਅਗਰ ਉਹ ਕਾਮਨਾ ਅਧੀਨ ਹੈ। ਸੰਸਾਰ ਮੈਲਾ ਹੈ, ਸੰਸਾਰ ਦੀਆਂ ਕਾਮਨਾਵਾਂ, ਮਨ ਨੂੰ ਹੋਰ ਮੈਲਾ ਕਰਦੀਆਂ ਜਾਣਗੀਆਂ।

**ਮੈਲਾ ਮਲਤਾ ਇਹੁ ਸੰਸਾਰੁ ॥**

mailaa malataa eihu sansaar |

*This world is polluted with pollution.*

**ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ ॥੧॥ ਰਹਾਉ ॥**

(ਅੰਗ ੧੧੫੮)

**eik har niramal jaa kaa ant na paar |1| rehaao |**
***Only the One Lord is Immaculate;***
***He has no end or limitation. ||1||Pause||***

ਸੰਸਾਰ ਦਾ ਇਤਨਾ ਪ੍ਰਭਾਓ ਕਿਉਂ ਹੈ। ਪਦਾਰਥ ਦਾ ਇਤਨਾ ਪ੍ਰਭਾਓ ਕਿਉਂ ਹੈ? ਅਸਲ ਵਿਚ ਸਰੀਰ ਨੂੰ ਜੋ ਸੁਖ ਮਿਲਦਾ ਹੈ ਉਹ ਪਦਾਰਥਾਂ ਤੋਂ ਹੀ ਮਿਲਦਾ ਹੈ। ਸਰੀਰ ਨੂੰ ਜੋ ਸੁਖ ਮਿਲਦਾ ਹੈ, ਸੰਸਾਰ ਤੋਂ ਮਿਲਦਾ ਹੈ, ਪਰਵਾਰ ਤੋਂ ਮਿਲਦਾ ਹੈ। ਜੋ ਸਰੀਰ ਦੇ ਤਲ ਤੇ ਜਿਊਣ ਵਾਲਾ ਮਨੁੱਖ ਹੈ, ਉਸ ਨੂੰ ਫਿਰ ਸੰਸਾਰ ਹੀ ਚਾਹੀਦਾ ਹੈ, ਪਰਵਾਰ ਹੀ ਚਾਹੀਦਾ ਹੈ, ਪਦਾਰਥ ਚਾਹੀਦੇ ਨੇ, ਪਰਮਾਤਮਾ ਨਾਲ ਕੋਈ ਮਤਲਬ ਨਹੀਂ। ਜੋ ਥੋੜਾ ਜਿਹਾ ਗਹਰਾ ਜਾਂਦਾ ਹੈ, ਉਹ ਤੇ ਦੇਖਦਾ ਹੈ, ਸਾਰੇ ਕਲੇਸ਼, ਸਾਰੇ ਸੰਤਾਪ ਤੇ ਮਨ ਤੋਂ ਜਨਮ ਲੈਂਦੇ ਨੇ। ਇਕ ਘਰ ਦੇ ਵਿਚ ਪੇਟ ਤੇ ਸਾਰਿਆਂ ਦਾ ਭਰਿਆ ਹੋਇਆ ਹੈ, ਤਨ ਤੇ ਸਾਰਿਆਂ ਦਾ ਢਕਿਆ ਹੋਇਆ ਹੈ ਪਰ ਘਰ ਦੇ ਵਿਚ ਕਲੇਸ਼ ਹੈ। ਬੜਾ ਭਾਰੀ ਕਲੇਸ਼ ਹੈ। ਭੁੱਖ ਕਰਕੇ ਹੈ? ਨਹੀਂ। ਪੇਟ ਤੇ ਸਾਰਿਆਂ ਦਾ ਭਰਿਆ ਹੋਇਆ ਹੈ। ਤਨ ਤੇ ਸਾਰਿਆਂ ਦਾ ਢਕਿਆ ਹੋਇਆ ਹੈ। ਲੋੜਾਂ ਤੇ ਸਰਿਆਂ ਦੀਆਂ ਪੂਰੀਆਂ ਹੋਈਆਂ ਹੋਈਆਂ ਨੇ। ਸਰੀਰ ਦਾ ਸੁਖ ਤੇ ਮੌਜੂਦ ਹੈ ਪਰ ਮਨ ਬੜੇ ਭਿਅੰਕਰ ਕਲੇਸ਼ ਦੇ ਵਿਚ ਹੈ ਔਰ ਬਹੁਤ ਸਾਰੇ ਉਪੱਦਰ ਕਲੇਸ਼ ਮਨ ਤੋਂ ਜਨਮ ਲੈਂਦੇ ਨੇ। ਉਹ ਹੰਕਾਰ ਵਸ ਹੋ ਕੇ, ਲੋਭ ਵਸ ਹੋ ਕੇ, ਵਾਸ਼ਨਾ ਵਸ ਹੋ ਕੇ ਇਹ ਜਨਮ ਲੈਂਦੇ ਨੇ। ਜਿਤਨੇ ਚਿਰ ਤਕ ਮਨ ਕਲੇਸ਼ ਵਿਚ ਹੈ, ਸਰੀਰ ਦੇ ਸਾਰੇ ਸੁਖ ਵੀ ਦੁੱਖ ਬਣ ਜਾਂਦੇ ਨੇ। ਭਾਵੇਂ ਪਹਿਨਣ ਨੂੰ ਚੰਗਾ ਕਪੜਾ ਮਿਲ ਗਿਆ ਹੈ, ਖਾਣ ਨੂੰ ਚੰਗਾ ਭੋਜਨ ਮਿਲ ਗਿਆ ਹੈ, ਰਹਿਣ ਨੂੰ ਚੰਗਾ ਮਕਾਨ ਮਿਲ ਗਿਆ ਹੈ। ਪਰਵਾਰ ਦੇ ਚੰਗੇ ਰਿਸ਼ਤੇ ਜੁੜ ਗਏ ਨੇ, ਸੰਬੰਧ ਜੁੜ ਗਏ ਨੇ, ਅਗਰ ਮਨ ਦੇ ਤਲ ਤੇ ਕਲੇਸ਼ ਹੈ, ਇਹ ਸਭ ਕੁਛ ਨਰਕ ਵਰਗਾ ਹੋਵੇਗਾ। ਹੋਰ ਕੁਛ ਵੀ ਨਹੀਂ। ਇਕ ਨੁਕਤਾ ਹੋਰ ਪੜ੍ਹ ਲਵੋ:-

**ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥**

(ਅੰਗ ੨੦੨)

basataa toottee jhunparree cheer sabh chhinnaa |
***He dwells in a broken-down shack, in tattered clothes,***

ਹੋ ਸਕਦਾ ਹੈ ਪਹਿਨਣ ਨੂੰ ਚੰਗੇ ਕਪੜੇ ਨਾ ਹੋਵਣ, ਲੀਰਾਂ ਲੀਰਾਂ ਹੋਵਣ।

**ਬਸਤਾ ਤੂਟੀ ਝੁੰਪੜੀ.... ॥**

ਹੋ ਸਕਦਾ ਹੈ ਰਹਿਣ ਨੂੰ ਚੰਗਾ ਮਕਾਨ ਵੀ ਨਾ ਹੋਵੇ, ਟੁੱਟੀ-ਫੁੱਟੀ ਝੁੱਗੀ ਹੋਵੇ। ਹੋ ਸਕਦਾ ਹੈ ਖਾਣ ਨੂੰ ਚੰਗਾ ਭੋਜਨ ਵੀ ਨਾ ਹੋਵੇ। ਸੁੱਕੀ ਰੋਟੀ ਹੋਵੇ। ਪਰ ਹਿਰਦੇ ਵਿਚ ਪ੍ਰਭੂ ਦਾ ਨਾਮ ਹੈ ਤਾਂ:-

**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥**
raajaa sagalee srisatt kaa har naam man bhinnaa |
***Even so, he is the king of the whole world,***
***if his mind is imbued with the Lord's Name.***

ਇਕ ਸੰਸਾਰ ਦੇ ਸਾਰੇ ਪਦਾਰਥਾਂ ਵਿਚ ਹੁੰਦਿਆਂ ਹੋਇਆਂ ਵੀ ਮਹਾਨ ਕਲੇਸ਼ ਦੇ ਵਿਚ ਹੋਵੇਗਾ ਔਰ ਇਕ ਸੰਸਾਰ ਦੇ ਸਾਰੇ ਸੁਖ ਨਾ ਹੁੰਦਿਆਂ ਹੋਇਆਂ ਵੀ ਅਨੰਦ ਵਿਚ ਹੋਵੇਗਾ। ਪਰ ਇਹ ਗਹਰੀ ਸਮਝ ਹੋਵੇ ਤਾਂ ਹੀ ਗੱਲ ਪਕੜ ਵਿਚ ਆ ਸਕਦੀ ਹੈ, ਉਂਜ ਨਹੀਂ। ਰਹਿਣ ਨੂੰ ਤੇ ਬਹੁਤ ਸੋਹਣਾ ਮਕਾਨ ਹੈ ਪਰ ਕਲੇਸ਼ ਹੈ। ਖਾਣ ਨੂੰ ਤੇ ਬਹੁਤ ਅੱਛਾ ਭੋਜਨ ਹੈ ਪਰ ਨਿਰਾ ਹੀ ਸੰਤਾਪ ਤੇ ਚਿੰਤਾ ਹੈ। ਪਹਿਨਣ ਨੂੰ ਤੇ ਬਹੁਤ ਸੋਹਣੇ ਕਪੜੇ ਨੇ, ਅੱਛੇ ਕਪੜੇ ਨੇ ਪਰ ਸਿਵਾਏ ਘਰ ਦੇ ਵਿਚ ਕਲੇਸ਼ ਤੋਂ ਹੋਰ ਕੁਛ ਵੀ ਨਹੀਂ। ਘਰ ਘਰ ਕਲੇਸ਼। ਕੁਛ ਨਾ ਕੁਛ ਕਲੇਸ਼ ਹੈ। ਉਸ ਕਲੇਸ਼ ਦਾ ਕਾਰਣ ਜਿਹੜਾ ਅਸੀਂ ਮੰਨ ਲੈਂਦੇ ਹਾਂ, ਪੁੱਤਰ, ਮਿੱਤਰ ਹੈ, ਪਤੀ ਹੈ, ਪਤਨੀ ਹੈ, ਭਰਾ ਹੈ, ਮਾਂ ਹੈ ਬਾਪ ਹੈ, ਨਹੀਂ, **ਮਨ ਦੀ ਅਵਸਥਾ ਹੈ।** ਜਿਤਨੇ ਚਿਰ ਤਕ ਮਨ ਦੇ ਵਿਚ ਕਾਮਨਾ ਹੈ ਅਤੇ ਸਾਰਿਆਂ ਦੀਆਂ ਕਾਮਨਾਵਾਂ ਇਕ ਨਹੀਂ ਹੋ ਸਕਦੀਆਂ, ਸੁਆਰਥ ਟਕਰਾ ਜਾਣਗੇ, ਕਲੇਸ਼। ਪਿਉ ਪੁੱਤਰ ਵਿਚ ਹੋ ਜਾਏਗਾ, ਭਰਾ, ਭਰਾ ਵਿਚ ਹੋ ਜਾਏਗਾ। ਮੈਂ ਦੁਨੀਆ ਵਿਚ ਬਹੁਤ ਘਟ ਦੇਖਿਆ ਹੈ ਕਿ ਕਿਧਰੇ ਭਰਾ ਭਰਾ ਵਿਚ ਭਾਈਚਾਰਾ ਹੋਵੇ। ਬਹੁਤ ਘਟ ਦੇਖਿਆ ਹੈ, ਪਿਤਾ ਪੁੱਤਰਾਂ ਤੋਂ ਸੰਤੁਸ਼ਟ ਹੋਵੇ ਤੇ ਪੁੱਤਰ ਪਿਤਾ ਤੋਂ ਸੰਤੁਸ਼ਟ ਹੋਵਣ। ਕਿਧਰੇ ਕਲੇਸ਼ ਇੰਜ ਪ੍ਰਗਟ ਹੋ ਜਾਂਦਾ ਹੈ, ਅੱਗ ਤੇ ਬਲਦੀ ਪਈ ਹੈ ਅਤੇ ਧੂੰਆਂ ਬਾਹਰ ਨਿਕਲ ਆਇਆ ਹੈ, ਪਤਾ ਚਲਦਾ ਹੈ ਅੱਗ ਬਲਦੀ ਪਈ ਹੈ। ਪਰ ਕਿਧਰੇ ੨ ਭਾਂਬੜ ਤੇ ਬਲਦੇ ਪਏ ਹੁੰਦੇ ਨੇ, ਧੂੰਆਂ ਨਹੀਂ ਨਿਕਲਦਾ, ਗੈਸ ਨਾਲ ਅੱਗ ਬਲਦੀ ਪਈ ਹੁੰਦੀ ਹੈ। ਧੂੰਆਂ ਬਾਹਰ ਨਹੀਂ ਨਿਕਲਦਾ, ਅਸੀਂ ਸੋਚ ਲੈਂਦੇ ਹਾਂ ਇਸ ਘਰ ਵਿਚ ਬੜਾ ਹੀ ਅਨੰਦ ਹੈ। ਕਿਉਂਕਿ ਅੱਗ ਹੁੰਦੀ ਤੇ ਧੂੰਆਂ ਹੁੰਦਾ ਪਰ ਕੌਣ ਦਸੇ ਬਹੁਤ ਸਾਰੀਆਂ ਅੱਗਾਂ ਐਸੀਆਂ ਨੇ ਧੂੰਆਂ ਨਹੀਂ ਨਿਕਲਦਾ। ਚਾਰ ਦੀਵਾਰੀ ਵਿਚ ਹੀ ਕਲੇਸ਼ ਹੈ। ਕਿਸੇ ਭੁਲੇਖੇ ਵਿਚ ਨਾ ਪੈ ਜਾਣਾ ਇਹ ਚਿਕਨੇ ਚੁਪੜੇ ਮੱਥੇ, ਯਕੀਨ ਜਾਣੋ ਅੰਦਰ ਪਤਾ ਨਹੀਂ ਕਿਤਨਾ ਕਲੇਸ਼ ਛੁਪਾਈ ਬੈਠੇ ਹੁੰਦੇ ਨੇ। ਇਹ ਮੁਸਕਰਾਉਂਦੇ ਹੋਏ ਚਿਹਰੇ ਪਤਾ ਨਹੀਂ ਕਿਤਨਾ ਰੋਣਾ ਛੁਪਾਈ ਬੈਠੇ ਹੁੰਦੇ ਨੇ। ਇਹ ਖਿੜੇ ਹੋਏ ਮੱਥੇ ਪਤਾ ਨਹੀਂ ਆਪਣੇ ਅੰਦਰ ਕਿਤਨਾ ਕਲੇਸ਼ ਛੁਪਾਈ ਬੈਠੇ ਹੁੰਦੇ ਨੇ। ਐਸਾ ਗਹਰਾਈ ਨਾਲ ਦੇਖੋਗੇ ਤਾਂ ਦਿਸ ਪਵੇਗਾ। ਫਿਰ ਬਾਬਾ ਨਾਨਕ ਜੀ ਦਾ ਇਹ ਬੋਲ ਬਿਲਕੁਲ ਸਾਰਥਿਕ ਹੋਵੇਗਾ:-

**ਬਾਲੀ ਰੋਵੈ ਨਾਹਿ ਭਤਾਰੁ ॥**

**baalee rovai naahi bhataar |**

**The young woman weeps because she has no husband.**

**ਨਾਨਕ ਦੁਖੀਆ ਸਭੁ ਸੰਸਾਰੁ ॥**

(ਅੰਗ ੯੫੪)

**Naanak dukheeaa sabh sansaar |**

**O Nanak, the whole world is suffering.**

ਕਹਿੰਦੇ ਨੇ ਜਿਸ ਦੇ ਮਨ ਵਿਚ ਪ੍ਰਭੂ ਦਾ ਨਾਮ ਹੈ, ਉਸ ਨੂੰ ਦੁਖੀ ਕਰਨਾ ਬੜਾ ਔਖਾ ਹੈ ਅਤੇ ਜਿੱਥੇ ਪ੍ਰਭੂ ਦਾ ਨਾਮ ਨਹੀਂ ਹੈ ਉਸ ਨੂੰ ਸੁਖੀ ਕਰਨਾ ਵੀ ਬੜਾ ਔਖਾ ਹੈ। ਨਹੀਂ ਹੋ ਸਕਦਾ, ਸਵਾਲ ਹੀ ਨਹੀਂ। ਔਰ ਮਹਾਂ ਮੂੜ੍ਹ ਹੈ ਉਹ ਮਨੁੱਖ ਕਿ ਸਾਰੇ ਸੁਖ ਜਿਸ ਪ੍ਰਭੂ ਦੇ ਨਾਮ ਤੋਂ ਮਿਲਣ, ਉਸ ਦਾ ਜਪਣ ਨਾ ਕਰੇ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਇਕ ਦਿਨ ਕਵੀਆਂ ਦੇ ਸਾਹਮਣੇ ਸਮੱਸਿਆ ਰਖੀ ਸੀ। ਇਤਿਹਾਸਿਕ ਵਾਰਤਾ ਹੈ। ਮਹਾਰਾਜ ਕਹਿਣ ਲਗੇ, ਮੈਨੂੰ ਸਿਰਫ ਦੋ ਪੰਗਤੀਆਂ ਵਿਚ ਦਸੋ ਮੂਰਖ ਕਿਸ ਨੂੰ ਕਹਿੰਦੇ ਨੇ। ਇਨ੍ਹਾਂ ਪ੨ ਕਵੀਆਂ ਵਿਚੋਂ ਕੁੱਝ ਸੰਸਕ੍ਰਿਤ ਦੇ ਕਵੀ ਸਨ, ਕੁੱਝ ਉਰਦੂ ਫ਼ਾਰਸੀ ਦੇ ਕੁੱਝ

ਅਰਬੀ ਦੇ। ਕੁੱਝ ਪੰਜਾਬੀ ਦੇ ਕੁੱਝ ਬ੍ਰਿਜ ਭਾਸ਼ਾ ਦੇ, ਵਖ ਵਖ ਭਾਸ਼ਾਵਾਂ ਦੇ ਕਵੀ ਸਨ। ਕਹਿੰਦੇ ਨੇ ਈਰਾਨ ਦੇ ਬਾਦਸ਼ਾਹ ਨੇ ਵੀ ਸ਼ੇਖ ਸਾਅਦੀ ਤੇ ਪ੍ਰਸ਼ਨ ਕੀਤਾ ਸੀ। ਬੇਵਕੂਫ਼ੀ ਦੇ ਲੱਛਣ? ਮੈਂ ਕਿਸ ਤਰਾਂ ਅੰਦਾਜ਼ਾ ਲਾਵਾਂ ਇਹ ਬੰਦਾ ਬੇਵਕੂਫ਼ ਹੈ। ਸ਼ੇਖ ਸਾਅਦੀ ਨੇ ਇੰਜ ਦਸਿਆ ਹੈ।

**ਦੋ ਚੀਜ਼ ਤੀਰਾ ਏ ਅਕਲ ਅਸਤਮ ਬਰੋ ਬਸਤਮ,**

ਇਹ ਦੋ ਗੱਲਾਂ ਅਕਲ ਦੇ ਹਲਕੇਪਨ ਦੀਆਂ ਨਿਸ਼ਾਨੀਆਂ ਨੇ, ਬੇਵਕੂਫ਼ੀ ਦੀਆਂ ਨਿਸ਼ਾਨੀਆਂ ਨੇ,

**ਦੋ ਚੀਜ਼ ਤੀਰਾ ਏ ਅਕਲ ਅਸਤਮ ਬਰੋ ਬਸਤਮ,**
**ਗ਼ੁਫ਼ਤਮ ਬਵਕਤ ਖ਼ਾਮੋਸ਼ੀ, ਬਵਕਤ ਖ਼ਾਮੋਸ਼ੀ ਗ਼ੁਫ਼ਤਮ।**

ਜਿੱਥੇ ਬੋਲਣਾ ਸੀ ਓਥੇ ਚੁਪ ਕਰ ਗਿਆ, ਜਿੱਥੇ ਚੁਪ ਰਹਿਣਾ ਸੀ ਓਥੇ ਬੋਲਣ ਲਗ ਪਿਆ। ਇਹ ਬੇਵਕੂਫ਼ੀ ਦੇ ਦੋ ਲੱਛਣ ਨੇ। ਉਸ ਨੇ ਇੰਜ ਦਸਿਆ ਹੈ। ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ੫੨ ਕਵੀਆਂ ਤੇ ਪ੍ਰਸ਼ਨ ਕੀਤਾ ਹੈ। ਸਮੱਸਿਆ ਰਖੀ ਹੈ। ਮੈਨੂੰ ਸਿਰਫ਼ ਦੋ ਪੰਗਤੀਆਂ ਵਿਚ ਹੀ ਦਸੋ, ਲੰਬੀ ਚੌੜੀ ਨਜ਼ਮ ਕਵਿਤਾ ਵਿਚ ਨਹੀਂ। ਬੇਵਕੂਫ਼ੀ ਦੇ ਲੱਛਣ ਕੀ ਨੇ, ਬੇਵਕੂਫ਼ ਕਿਸ ਨੂੰ ਕਹਿੰਦੇ ਨੇ। ਜੋ ਮੈਂ ਪੜ੍ਹਿਆ ਹੈ, ਹੰਸ ਰਾਮ ਨੇ ਕੁੱਝ ਹੋਰ ਦਸਿਆ ਹੈ, ਸੁਦਾਮੇ ਨੇ ਕੁੱਝ ਹੋਰ ਦਸਿਆ ਹੈ। ਕਵੀ ਕਾਲੀ ਦਾਸ ਨੇ ਕੁੱਝ ਹੋਰ ਦਸਿਆ, ਕਵੀ ਚੰਦਨ ਨੇ ਕੁੱਝ ਹੋਰ ਦਸਿਆ, ਜਮਾਲ ਹੁਸੈਨ ਨੇ ਕੁੱਝ ਹੋਰ ਦਸਿਆ। ਕਲਗੀਧਰ ਪਾਤਸ਼ਾਹ ਦੀ ਤਸੱਲੀ ਨਹੀਂ ਹੋਈ ਸੀ। ਕਹਿੰਦੇ ਨੇ ਤੇਰਵੇਂ ਨੰਬਰ ਤੇ ਧੰਨ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ, ਸਾਰਿਆਂ ਨੂੰ ਇਕ ਪਾਸੇ ਰਖਦੇ ਹੋਏ, ਨੰਦ ਲਾਲ ਨੂੰ ਕਿਹਾ, ਤੂੰ ਦਸ। ਬਣੀ ਏ ਤੇਰੇ ਕੋਲੋਂ ਕਵਿਤਾ। ਹਾਂ, ਮਹਾਰਾਜ ਬਣੀ ਹੈ। ਤੂੰ ਦੱਸ ਬੇਵਕੂਫ਼ ਕਿਸ ਨੂੰ ਕਹਿੰਦੇ ਨੇ, ਮੂਰਖ ਕਿਸ ਨੂੰ ਕਹਿੰਦੇ ਨੇ। ਭਾਈ ਸਾਹਿਬ ਭਾਈ ਨੰਦ ਲਾਲ ਦੇ ਬੋਲ:-

**ਹਰ ਕਿਹ ਗ਼ਫ਼ਿਲ ਸ਼ੁਦ ਅਜ਼ੂ ਨਾਦਾਂ ਬਵਦ**
**ਗਰ ਗਦਾਂ ਬਾਸ਼ਦ ਵਗਰ ਸੁਲਤਾਂ ਬਵਦ॥੧੫॥**

(ਜ਼ਿੰਦਗੀ ਨਾਮਾ)

ਭਾਵੇਂ ਬਾਦਸ਼ਾਹ ਹੈ ਚੋਟੀ ਦਾ ਧਨਵਾਨ ਹੈ ਅਤੇ ਭਾਵੇਂ ਮੁਫ਼ਲਿਸ ਹੈ, ਗ਼ਰੀਬ ਹੈ, ਭਿਖਾਰੀ ਹੈ ਅਗਰ ਰੱਬ ਨੂੰ ਯਾਦ ਨਹੀਂ ਕਰਦਾ, ਮਹਾਂ ਬੇਵਕੂਫ਼ ਹੈ, ਬੇ-ਅਕਲ ਹੈ ਮੂਰਖ ਹੈ। ਕਹਿੰਦੇ ਨੇ ਕਲਗੀਧਰ ਪਾਤਸ਼ਾਹ ਜੀ ਨੇ ਉਸ ਨੂੰ ਗਲਵਕੜੀ ਵਿਚ ਲੈ ਲਿਆ। ਸਤਿਗੁਰ ਨੇ ਪਿਆਰ ਕੀਤਾ। ਅੱਗੇ ਕੁਛ ਸ਼ਬਦ ਮੈਂ ਕਹਿਣਾ ਚਾਹੁੰਦਾ ਹਾਂ, ਖ਼ਾਹ ਮਖ਼ਾਹ ਹੁਣ ਮੈਂ ਸ਼ਬਦਾਂ ਨੂੰ ਰੋਕਦਾ ਹਾਂ। ਜਿਤਨੇ ਚਿਰ ਤਕ ਮਨੁੱਖ ਪਰਮਾਤਮਾ ਦੀ ਖ਼ਾਤਿਰ ਗੁਰਦੁਆਰੇ ਨਹੀਂ ਆਇਆ, **ਕਰਮ ਧੰਦਾ ਹੈ**। ਕਰਮ ਧਰਮ ਨਹੀਂ ਹੈ। ਜਿਵੇਂ ਦੁਕਾਨ ਤੇ ਗਿਆ ਹੈ, ਤਿਵੇਂ ਗੁਰਦੁਆਰੇ ਚਲਾ ਗਿਆ ਹੈ। ਜਿਵੇਂ ਬਾਜ਼ਾਰ ਵਿਚ ਚਲਾ ਗਿਆ ਹੈ, ਤਿਵੇਂ ਮੰਦਰ ਚਲਾ ਗਿਆ ਹੈ। ਗੁਰੂ ਨਾਨਕ ਦੇਵ ਜੀ ਨੇ ਮਸਜਿਦ ਵਿਚ ਪੜ੍ਹਦੇ ਹੋਏ ਨਮਾਜ਼ੀ, ਸੁਲਤਾਨ ਪੁਰ ਦੇ ਨਵਾਬ ਨੂੰ ਕਹਿ ਦਿੱਤਾ ਸੀ। ਤੇਰੇ ਨਾਲ ਨਮਾਜ਼ ਕੌਣ ਪੜ੍ਹੇ? ਤੂੰ ਤੇ ਕਾਬਲ ਵਿਚ ਘੋੜੇ ਪਿਆ ਖ਼ਰੀਦਦਾ ਸੀ, ਆਪਾਂ ਘੋੜੇ ਨਹੀਂ ਖ਼ਰੀਦਣੇ। ਤੇਰੀ ਨਮਾਜ਼ ਵੀ ਧੰਦਾ ਹੈ। ਤੂੰ ਤੇ ਕਿਰਤ ਕਰ ਰਿਹਾ ਸੀ। **ਹੋ ਸਕਦਾ ਹੈ, ਕਿਸੇ ਦਾ ਪਾਠ ਕਰਨਾ ਧੰਦਾ ਹੋਵੇ, ਹੋ ਸਕਦਾ ਹੈ ਕਿਸੇ ਦਾ ਤਕੜੀ ਤੋਲਣਾ ਧਰਮ ਹੋਵੇ**। ਮਨੁੱਖ ਕਰ ਕੀ ਰਿਹਾ ਹੈ, ਇਸਦੇ ਹਿਸਾਬ ਨਾਲ ਮਨੁੱਖ ਨੂੰ ਨਾਪਣ ਤੋਲਣ ਦੀ ਕੋਸ਼ਿਸ਼ ਨਾ ਕਰਨਾ, ਮਨੁੱਖ ਸੋਚ ਕੀ ਰਿਹਾ ਹੈ ਇਹ ਦੇ

ਨਾਲ ਨਾਪਣਾ। ਮਨੁੱਖ ਦਾ ਕਿਰਦਾਰ ਕੀ ਹੈ, ਇਹ ਮਨੁੱਖ ਦਾ ਨਾਪਣ ਤੋਲਨ ਦਾ ਢੰਗ ਨਹੀਂ ਹੈ। ਮਨੁੱਖ ਦੇ ਵਿਚਾਰ ਕੀ ਨੇ, ਇਹ ਮਨੁੱਖ ਨੂੰ ਨਾਪਣ ਤੋਲਨ ਦਾ ਢੰਗ ਹੈ। ਜਿਸ ਦਿਨ ਮਨ ਪ੍ਰਭਾਵਿਤ ਹੋ ਗਿਆ ਹੈ, ਪਹਿਲੇ ਤੇ ਗੁਰਦੁਆਰੇ ਆ ਰਿਹਾ ਸੀ ਸੰਸਾਰ ਦੀ ਖ਼ਾਤਿਰ, ਉਹ ਧੰਦਾ ਸੀ। ਇਕ ਦਿਨ ਧੰਦਾ ਧਰਮ ਬਣ ਗਿਆ। ਕਿਸ ਤਰਾਂ? ਮਨ ਤੇ ਪ੍ਰਭਾਓ ਪਰਮਾਤਮਾ ਦਾ ਪੈ ਗਿਆ। ਇਹ ਪ੍ਰਭਾਓ ਕਦੋਂ ਪੈਦਾ ਹੁੰਦਾ ਹੈ? ਜਦੋਂ ਪਤਾ ਚਲ ਜਾਏ ਕਿ ਸਰੀਰ ਦੇ ਭਾਵੇਂ ਸਾਰੇ ਸੁਖ ਹੋਵਣ ਤਾਂ ਵੀ ਮਨ ਦਾ ਕਲੇਸ਼ ਮਿਟਦਾ ਨਹੀਂ।

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**

(ਅੰਗ ੨੬੪)

sagal srisatt ko raajaa dukheeaa |
The rulers of all the world are unhappy;

ਹੁਣ ਸਾਰੀ ਸਰਿਸ਼ਟੀ ਦਾ ਰਾਜਾ ਅੱਜ ਤਕ ਤੇ ਹੋਇਆ ਕੋਈ ਨਹੀਂ ਪਰ ਜੇ ਹੋ ਜਾਏ। ਮਹਾਰਾਜ ਕਹਿੰਦੇ ਨੇ ਕਲੇਸ਼ ਨਹੀਂ ਮਿਟੇਗਾ। ਦੁੱਖ ਸੰਤਾਪ ਨਹੀਂ ਮਿਟਣਗੇ। ਸੁਣ ਲੈਂਦੇ ਹਾਂ ਇਹ ਪੰਗਤੀਆਂ, ਅੰਦਰ ਭਰੋਸਾ ਨਹੀਂ ਬਝਦਾ। ਅਸੀਂ ਅੰਦਰੋਂ ਕਹਿੰਦੇ ਹਾਂ, ਛੱਡੋ ਪਰੇ ਅਸੀਂ ਭਗਤ ਨਹੀਂ ਬਣਨਾ। ਭਾਵੇਂ ਦੁੱਖ ਹੈ, ਅਸੀਂ ਦੁੱਖ ਨਾਲ ਰਹਿ ਜਾਵਾਂਗੇ। ਤੂੰ ਰਾਜਾ ਬਣਾ ਸਾਨੂੰ। ਠੀਕ ਹੈ ਤੁਸੀਂ ਆਖਦੇ ਪਏ ਹੋ, **ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥** ਰਾਜੇ ਬੜੀ ਮੌਜ ਪਏ ਕਰਦੇ ਨੇ। ਸਾਨੂੰ ਭਗਤ ਨਹੀਂ ਬਣਨਾ, ਤੂੰ ਰਾਜਾ ਬਣਾ। ਮੈਂ ਫਿਰ ਦੁਹਰਾ ਰਿਹਾ ਹਾਂ, ਇਹ ਚਿਕਨੇ ਚੁਪੜੇ ਮੱਥੇ ਪਤਾ ਨਹੀਂ ਕਿਤਨੇ ਗ਼ਮ ਛੁਪਾਈ ਬੈਠੇ ਨੇ। ਇਹ ਮੁਸਕਰਾਉਂਦੇ ਹੋਏ ਚਿਹਰੇ, ਪਤਾ ਨਹੀਂ ਕਿਤਨਾ ਰੋਣਾ ਛੁਪਾਈ ਬੈਠੇ ਨੇ। ਇਹ ਹਸਦੇ ਖਿੜਦੇ ਮਨੁੱਖ ਪਤਾ ਨਹੀਂ ਆਪਣੇ ਅੰਦਰ ਕਿੰਨੇ ਮੁਰਝਾਏ ਹੋਏ ਬੈਠੇ ਨੇ, ਉੱਪਰੋਂ ਵੇਖ ਕੇ ਭੁਲਿਆ ਨਾ ਕਰੋ। ਇਹ ਸਿਰਫ਼ ਉੱਪਰ ਹੀ ਉੱਪਰ ਹੈ ਅੰਦਰ ਪਤਾ ਨਹੀਂ ਕਿਤਨਾ ਕਲੇਸ਼ ਹੈ। ਅੰਦਰ ਚਿੰਤਾਵਾਂ ਨੇ। ਲੋੜਾਂ ਦੀ ਪੂਰਤੀ ਹੋ ਜਾਏ, ਤਨ ਨੂੰ ਸੁਖ ਮਿਲਦਾ ਹੈ। ਪਰਮਾਤਮਾ ਦਾ ਮਿਲਣ ਹੋ ਜਾਏ, ਮਨ ਨੂੰ ਅਨੰਦ ਮਿਲਦਾ ਹੈ। ਜਿਤਨੇ ਚਿਰ ਤਕ ਪਰਮਾਤਮਾ ਦਾ ਮਿਲਣ ਨਹੀਂ ਹੁੰਦਾ, ਸਾਰੇ ਸਰੀਰਕ ਸੁਖ, ਕਲੇਸ਼ ਬਣੇ ਰਹਿਣਗੇ।

ਜੇਕਰ ਸਰੀਰ ਦੇ ਕੋਈ ਚੰਗੇ ਸੁਖ ਨਹੀਂ ਹਨ, ਕੋਈ ਚੰਗਾ ਭੋਜਨ ਨਹੀਂ ਹੈ ਪਰ ਮਨ ਪ੍ਰਭੂ ਰਸ ਵਿਚ ਅਨੰਦਿਤ ਹੈ। ਭਰਥਰੀ ਜੰਗਲ ਵਿਚ ਰਹਿੰਦੇ ਸਨ। ਇਕ ਦਿਨ ਮਧੂਕੜੀ ਮੰਗਣ ਗਏ, ਉਸ ਦਿਨ ਸਿਰਫ ਸਤੂ ਮਿਲੇ। ਆਪਣੀ ਝੁੱਗੀ ਵਿਚ ਆ ਕੇ ਸਤੂ ਖਾਣ ਲੱਗੇ। ਥੋੜਾ ਨਮਕ ਪਾ ਕੇ ਖਾਣ ਲੱਗੇ, ਉਦੇਪੁਰ ਦਾ ਰਾਣਾ ਓਥੋਂ ਲੰਘਿਆ, ਉਸ ਨੂੰ ਤਰਸ ਆਇਆ, ਉਹ ਆਖਣ ਲੱਗੇ ਤੁਸੀਂ ਰਾਜੇ ਸੀ, ਬੜੀ ਵੱਡੀ ਮਲਕੀਅਤ ਦੇ ਮਾਲਿਕ ਸੀ। ਧਾਰ ਸ਼ਹਿਰ ਦੇ ਰਾਜੇ ਬਿਕਰਮਾਜੀਤ ਦਾ ਇਹ ਛੋਟਾ ਭਰਾ ਸੀ। ਐਹ ਕੀ ਇਤਨੇ ਦੁੱਖ ਦੇ ਵਿਚ। ਵੈਰਾਗ ਸ਼ਤਕ ਦੇ ਬੋਲ ਨੇ

**ਤੂੰ ਪਰਸੀਦ ਬਿੰਜਨ ਬਹੁ ਸੁਆਦੇ, ਮਮ ਪਰਸੀਦ ਸਤੂ ਸਾਗਾਧੇ।**

ਰਾਜਨ ਤੂੰ ਛੱਤੀ ਪ੍ਰਕਾਰ ਦੇ ਭੋਜਨ ਵਿਚ ਵੀ ਇਤਨਾ ਅਨੰਦ ਨਹੀਂ ਮਾਣ ਸਕਦਾ। ਮੈਂ ਜਿਤਨਾ ਇਨ੍ਹਾਂ ਅਲੂਣੇ ਸਤੂਆਂ ਵਿਚ ਅਨੰਦ ਮਾਣਿਆ ਹੈ। ਮੈਂ ਮਨ ਦੇ ਤਲ ਤੇ ਜੀ ਰਿਹਾ ਹਾਂ, ਤਨ ਦੀ ਪਰਵਾਹ ਨਹੀਂ ਕਰਦਾ। ਮੈਂ ਤੇ ਤਨ ਦੀਆਂ ਲੋੜਾਂ ਦੀ ਪੂਰਤੀ ਕਰਦਾ ਹਾਂ। ਐਸਾ ਮੈਨੂੰ ਮਹਾਂ ਰਸ ਮਿਲਿਆ ਹੈ, ਹਰ ਬੇ-ਰਸ ਚੀਜ਼ ਨੂੰ ਰਸਦਾਇਕ ਬਣਾ ਦਿੰਦਾ ਹੈ।

ਮਮ ਪਰਸੀਦ ਸਤੂ ਸਾਗਾਧੇ।

ਮੈਂ ਇਹ ਸਤੂ ਖਾ ਕੇ ਬੜਾ ਪ੍ਰਸੰਨ, ਆਨੰਦਿਤ, ਤੂੰ ਸ਼ਾਇਦ ਛੱਤੀ ਪ੍ਰਕਾਰ ਦੇ ਭੋਜਨ ਛਕ ਕੇ ਵੀ ਅਨੰਦ ਨਾ ਮਾਣੇਂ। ਇਹ ਰਸ ਨਾ ਮਾਣੇਂ। ਮਨ ਦੀ ਲੋੜ ਕੇਵਲ ਪਰਮਾਤਮਾ ਹੈ, ਅਗਰ ਮਿਲ ਜਾਏ,ਤਨ ਦੀਆਂ ਲੋੜਾਂ ਅਗਰ ਢੰਗ ਨਾਲ ਨਹੀਂ ਵੀ ਪੂਰੀਆਂ ਹੋਈਆਂ ਤਾਂ ਵੀ ਉਸ ਮਨੁੱਖ ਨੂੰ ਕੋਈ ਦੁਖੀ ਨਹੀਂ ਕਰ ਸਕਦਾ। ਤਨ ਦੀਆਂ ਸਾਰੀਆਂ ਲੋੜਾਂ ਦੀ ਪੂਰਤੀ ਹੈ, ਸੁਖ ਹੀ ਸੁਖ ਹੈ। ਅਗਰ ਮਨ ਨੂੰ ਅਨੰਦ ਨਹੀਂ ਮਿਲਿਆ, ਇਸ ਸਭ ਕੁਛ ਦੇ ਹੁੰਦਿਆਂ ਹੋਇਆਂ ਵੀ ਕਲੇਸ਼ ਬਣਿਆ ਰਹੇਗਾ। ਮਹਾਂ ਸੰਤਾਪ ਬਣਿਆ ਰਹੇਗਾ। ਹਰ ਘਰ ਸੰਤਾਪ ਹੀ ਸੰਤਾਪ ਹੈ। ਗੁਰੂ ਅਰਜਨ ਦੇਵ ਜੀ ਮਹਾਰਾਜ ਤੇ ਇੱਥੇ ਤਕ ਕਹਿੰਦੇ ਨੇ:-

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥**

(ਅੰਗ ੭੦੭)

**mehaa bhaeiaan oudiaan nagar kar maaniaa |**
**He sees the terrible, awful wilderness as a city.**

ਹੈ ਤੇ ਇਕ ਬਹੁਤ ਵੱਡੀ ਉਜਾੜ, ਲੋਕੀਂ ਕਹਿੰਦੇ ਪਏ ਨੇ ਬੜਾ ਵੱਡਾ ਸ਼ਹਰ ਹੈ, **ਨਗਰ ਕਰਿ ਮਾਨਿਆ ॥** ਬਹੁਤ ਵੱਡਾ ਨਗਰ ਹੈ, ਮਹਾਰਾਜ ਕਹਿੰਦੇ ਨੇ, ਮੇਰੇ ਕੋਲੋਂ ਪੁਛੋ ਬਹੁਤ ਵੱਡੀ ਉਜਾੜ ਹੈ, ਕੁਛ ਵੀ ਨਹੀਂ ਹੈ। ਬੰਦਾ ਬੰਦੇ ਨਾਲੋਂ ਟੁੱਟਿਆ ਹੋਇਆ। ਸ਼ਹਰ ਤੇ ਤਾਂ ਮੰਨੀਏਂ, ਨਗਰ ਤੇ ਤਾਂ ਮੰਨੀਏਂ, ਨਰ, ਨਰ ਨਾਲ ਜੁੜੇ ਹੋਏ ਹੋਵਣ, ਬੰਦੇ, ਬੰਦੇ ਨਾਲ ਜੁੜੇ ਹੋਵਣ, ਭਾਈਚਾਰਾ ਹੋਵੇ। ਮਨੁੱਖ ਤੇ ਮਨੁੱਖ ਨਾਲੋਂ ਟੁੱਟਿਆ ਹੋਇਆ ਹੈ। ਭਾਵੇਂ ਆਬਾਦੀ ਪੰਜਾਹ ਲੱਖ ਦੀ ਹੈ ਤਾਂ ਕੀ ਹੋ ਗਿਆ, ਮਹਾਰਾਜ ਕਹਿੰਦੇ ਨੇ ਵੱਡੀ ਉਜਾੜ ਹੈ:-

**ਮਹਾ ਭਇਆਨ ਉਦਿਆਨ ਨਗਰ ਕਰਿ ਮਾਨਿਆ ॥**
**mahaa bhaeiaan oudiaan nagar kar maaniaa |**
*He sees the terrible, awful wilderness as a city.*

**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥**
**jhooth samagree paekh sach kar jaaniaa |**
*Gazing upon the false objects, he believes them to be real.*

ਜੋ ਕੁਛ ਵੀ ਕੋਲ ਸੀ, ਹੈਗਾ ਤੇ ਝੂਠ ਸੀ:-

**ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥**

(ਅੰਗ ੪੬੮)

**Nanak vakhaanai baenatee tudh baajh koorro koorr |1|**
*Nanak speaks this prayer:*
*without You, Lord, everything is totally false. ||1||*

ਹੈ ਤੇ ਸਭ ਕੁਛ ਕੂੜ ਸੀ।

**ਝੂਠ ਸਮਗ੍ਰੀ ਪੇਖਿ ਸਚੁ ਕਰਿ ਜਾਨਿਆ ॥**

jhooth samagree paekh sach kar jaaniaa |
*Gazing upon the false objects, he believes them to be real.*

**ਕਾਮ ਕ੍ਰੋਧਿ ਅਹੰਕਾਰਿ ਫਿਰਹਿ ਦੇਵਾਨਿਆ ॥**
kaam krodh ahankaar firehi daevaaniaa |
*Engrossed in sexual desire, anger and egotism, he wanders around insane.*

**ਸਿਰਿ ਲਗਾ ਜਮ ਡੰਡੁ ਤਾ ਪਛੁਤਾਨਿਆ ॥**
sir lagaa jam ddandd taan pachhutaaniaa |
*When the Messenger of Death hits him on the head with his club, then he regrets and repents.*

ਇਸ ਜ਼ਿੰਦਗੀ ਦਾ ਅੰਤ ਹੋਇਆ, ਉਹ ਸਾਰੇ ਕਲੇਸ਼ ਜਦ ਨਾਲ ਚਲ ਪਏ। ਇਸ ਸਰੀਰ ਦੇ ਅੰਦਰ ਇਕ ਸੂਖਮ ਸਰੀਰ ਹੈ, ਜਿਸ ਨੂੰ ਜੀਵ ਕਹਿੰਦੇ ਨੇ। ਜੋ ਕੁੱਝ ਅਸੀਂ ਕਰਦੇ ਹਾਂ ਉਸ ਵਿਚ ਹੀ ਲਿਖਿਆ ਜਾਂਦਾ ਹੈ:-

**ਪੁੰਨੀ ਪਾਪੀ ਆਖਣੁ ਨਾਹਿ ॥**
**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

ਜਿਸ ਕਰਮ ਵਿਚ ਮਨ ਸ਼ਾਮਿਲ ਹੁੰਦਾ ਹੈ, ਉਹ ਕਰਨਾ ਸੂਖਮ ਸਰੀਰ ਵਿਚ ਲਿਖਿਆ ਜਾਂਦਾ ਹੈ। ਉਸ ਨੂੰ ਸੰਸਕਾਰ ਕਹਿੰਦੇ ਨੇ, ਸੰਸਕਾਰ ਇਕੱਠੇ ਹੁੰਦੇ ਰਹਿੰਦੇ ਨੇ। ਉਸ ਸੂਖਮ ਸਰੀਰ ਨੂੰ, ਜਿਸ ਨੂੰ (Inner body) ਇਨਰ ਬੌਡੀ ਕਹਿੰਦੇ ਨੇ, ਇਸ ਸਰੀਰ ਦੇ ਵਿਚੋਂ, ਸਥੂਲ ਸਰੀਰ ਦੇ ਵਿਚੋਂ ਨਿਕਲਦੀ ਹੈ, ਪ੍ਰਾਣਾਂ ਦੀ ਡੋਰੀ ਟੁੱਟ ਜਾਂਦੀ ਹੈ। ਇਹ ਜੀਵ ਜੈਸੇ ਨਿਕਲਦਾ ਹੈ, ਉਹ ਸਾਰੇ ਸੰਸਕਾਰ ਲੈ ਕੇ ਚਲਦਾ ਹੈ ਅਤੇ ਜੇ ਸੰਸਕਾਰਾਂ ਵਿਚ ਕਲੇਸ਼ ਹੀ ਕਲੇਸ਼ ਸੀ ਤਾਂ ਸਾਰਾ ਕਲੇਸ਼ ਲੈ ਕੇ ਨਿਕਲਦਾ ਹੈ, ਅੱਗੇ ਵੀ ਕਲੇਸ਼। ਅੱਗੇ ਕਿਹੜਾ ਸੁਖ ਮਿਲੇਗਾ। ਮੌਤ ਸਿਰਫ ਇਤਨਾ ਹੀ ਕਰਦੀ ਹੈ।

***ਹਯਾਤ ਇਕ ਮੁਸਤਕਿਲ ਗ਼ਮ ਕੇ ਸਿਵਾ ਕੁਛ ਵੀ ਨਹੀਂ।***
***ਫ਼ਕਤ ਇਤਨਾ ਹੈ, ਕਿ ਜੰਜੀਰ ਬਦਲ ਜਾਤੀ ਹੈ।***

ਪਹਿਲੇ ਹੋਰ ਤਨ ਦੇ ਵਿਚ ਸੀ, ਹੁਣ ਹੋਰ ਤਨ ਦੇ ਵਿਚ ਹੈ। ਜੰਜ਼ੀਰਾਂ ਬਦਲ ਗਈਆਂ, ਹੋਰ ਕੁਛ ਵੀ ਨਹੀਂ। ਜੇਲ ਦੀ ਕੋਠੜੀ ਬਦਲ ਗਈ ਹੈ ਹੋਰ ਕੁਛ ਵੀ ਨਹੀਂ। ਕਲੇਸ਼ ਓਹੀ ਹੈ ਜਿਹੜਾ ਨਾਲ ਲੈ ਕੇ ਗਿਆ ਹੈ। ਹਕੀਮ ਮੋਮਨ ਖਾਂ ਮੋਮਨ ਬਹਾਦਰ ਸ਼ਾਹ ਜ਼ਫਰ ਦੇ ਦਰਬਾਰ ਦੇ ਉਸਤਾਦ ਸ਼ਾਇਰ ਸਨ। ਕੁਛ ਵਿਦਵਾਨ ਤੇ ਕਹਿੰਦੇ ਨੇ ਬਹਾਦਰ ਸ਼ਾਹ ਨੇ ਸ਼ਾਇਰੀ ਸਿਖੀ ਵੀ ਸੀ ਜ਼ੌਕ ਦੇ ਕੋਲੋਂ ਅਤੇ ਹਕੀਮ ਮੋਮਨ ਖਾਂ ਮੋਮਨ ਦੇ ਕੋਲੋਂ। ਹਕੀਮ ਦੇ ਅੱਖਰੀ ਅਰਥ ਨੇ ਸਿਆਣਾ, ਉਹ ਕੋਈ ਹਿਕਮਤ ਨਹੀਂ ਕਰਦੇ ਸਨ। ਦਵਾ ਦਾਰੂ ਦਾ ਕੰਮ ਉਨ੍ਹਾਂ ਦਾ ਨਹੀਂ ਸੀ। ਸਿਆਣੇ ਮਨੁੱਖ ਨੂੰ ਹਿਕਮਤਆਲਾ, ਹਕੀਮ ਕਹਿੰਦੇ ਨੇ। ਸਿਆਣੇ ਬਹੁਤ ਸਨ, ਬੰਦਗੀ ਗੁਜ਼ਾਰ ਸਨ, ਬੰਦਗੀ ਕਰਦੇ ਸਨ। ਰੱਬ ਦਾ ਨਾਮ ਬਹੁਤ ਜਪਦੇ ਸਨ। ਉਸ ਦਾ ਇਕ ਸ਼ਿਅਰ ਬੜਾ ਕੀਮਤੀ ਹੈ। ਕਹਿੰਦਾ ਹੈ:-

***ਅਬ ਤੋ ਘਬਰਾ ਕਿ ਯਿਹ ਕਹਤੇ ਹੈਂ ਕਿ, ਮਰ ਜਾਏਂਗੇ।***

ਇਤਨਾ ਦੁੱਖ ਝੇਲਿਆ ਨਹੀਂ ਜਾਂਦਾ। ਐਨਾ ਦੁੱਖ। ਜੈਸੇ ੨ ਮਨੁੱਖ ਸਿਆਣਾ ਹੁੰਦਾ ਜਾ ਰਿਹਾ ਹੈ, ਸਿਆਣੇ ਹੋਣ ਦੇ ਨਾਲ ਕਿਸ ਦਾ ਗਿਆਨ ਮਿਲਦਾ ਹੈ? ਦੁੱਖ ਦਾ। ਜਿਤਨਾ ਸਿਆਣਾ ਮਨੁੱਖ ਹੋਵੇਗਾ ਉਤਨਾ ਹੀ ਦੁੱਖਾਂ ਦਾ ਗਿਆਨੀ ਹੋਵੇਗਾ। ਜਿਤਨਾ ਮੂਰਖ ਮਨੁੱਖ ਹੋਏਗਾ, ਉਤਨਾ ਦੁੱਖ ਦਾ ਗਿਆਨ ਹੋਏਗਾ ਹੀ ਨਹੀਂ। ਜਿਵੇਂ ਪਸ਼ੂਆਂ ਨੂੰ ਦੁੱਖ ਦਾ ਗਿਆਨ ਨਹੀਂ ਹੈ। ਅਗਰ ਮਨੁੱਖਾਂ ਨੂੰ ਵੀ ਨਾ ਹੋਵੇ, ਤਾਂ ਮੂਰਖ ਹੈ। ਦੁੱਖ ਦੇ ਗਿਆਨ ਕਰਕੇ ਹੀ ਮਨੁੱਖ ਭਗਵਾਨ ਦੇ ਮਾਰਗ ਤੇ ਚਲਦਾ ਹੈ। ਭਗਵਾਨ ਦੇ ਗਿਆਨ ਕਰਕੇ ਨਹੀਂ।

ਭਗਵਾਨ ਅਤੇ ਭਗਵਾਨ ਦਾ ਗਿਆਨ ਦੋਵੇਂ ਇਕੱਠੇ ਮਿਲਦੇ ਨੇ। ਦੁੱਖ ਦੇ ਗਿਆਨ ਕਰਕੇ ਮਨੁੱਖ ਚਲ ਪੈਂਦਾ ਹੈ। ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ, ਸਭ ਕੁਛ ਦੁੱਖ ਹੈ। ਮੋਮਨ ਖਾਂ ਮੋਮਨ ਸਿਆਣੇ ਬੜੇ ਨੇ। ਸਭ ਕੁਛ ਦੁੱਖ ਹੀ ਪਰਤੀਤ ਹੋ ਰਿਹਾ ਸੀ। ਹਾਲਾਂ ਕਿਹ ਰਾਜ ਦਰਬਾਰ ਵਿਚ ਵੱਡਾ ਅਹੁਦਾ ਸੀ। ਚੰਗੀ ਉਪਜੀਵਕਾ ਚਲਦੀ ਸੀ। ਰਹਿਣ ਵਾਸਤੇ ਬੜੀ ਚੰਗੀ ਹਵੇਲੀ ਸੀ। ਨੌਕਰ ਚਾਕਰ ਸਨ ਅਤੇ ਵਕਤ ਦਾ ਬਾਦਸ਼ਾਹ ਵੀ ਜਿਸ ਨੂੰ ਸਲਾਮ ਕਰਦਾ ਸੀ। ਉਹ ਕਹਿੰਦਾ ਹੈ। **ਅਬ ਤੋ ਘਬਰਾ ਕਿ ਯਿਹ ਕਹਤੇ ਹੈਂ ਕਿ, ਮਰ ਜਾਏਂਗੇ।** ਐਸਾ ਇਕ ਖ਼ਿਆਲ ਹੁੰਦਾ ਹੈ ਕਿ ਇਤਨੇ ਦੁੱਖ ਨੇ, ਇਸ ਤੋਂ ਛੁਟਕਾਰਾ ਹਾਸਿਲ ਕਰੀਏ, ਮਰ ਜਾਈਏ, ਖ਼ੁਦਕੁਸ਼ੀ ਕਰ ਲਈਏ। ਆਤਮ ਹੱਤਿਆ ਕਰ ਲਈਏ।

ਮੇਰੇ ਨਾਲ ਕਈ ਦਫ਼ਾ ਇੱਥੇ ਇਕ ਕਵੀ ਆਇਆ ਸੀ, ਪਿਆਰਾ ਸਿੰਘ ਰੌਸ਼ਨ। ਪੰਜਾਬੀ, ਹਿੰਦੀ ਅਤੇ ਉਰਦੂ ਦਾ ਬਹੁਤ ਅੱਛਾ ਕਵੀ ਸੀ। ਚਿਤਰਕਾਰ ਵੀ ਬੜਾ ਗਜ਼ਬ ਦਾ ਸੀ। ਬੜੀਆਂ ਸੋਹਣੀਆਂ ਤਸਵੀਰਾਂ ਉਸ ਨੇ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੀਆਂ ਬਣਾਈਆਂ ਸਨ। ਦਸ ਬਾਰ੍ਹਾਂ ਸਾਲ ਉਹ ਮੇਰੇ ਨਾਲ ਚਲਿਆ ਅਤੇ ਅੰਮ੍ਰਿਤਸਰ ਦਾ ਵਾਸੀ ਸੀ। ਜਿਸ ਦਿਨ ਮੈਂ ਅੰਮ੍ਰਿਤਸਰ ਪਹੁੰਚਣਾ ਹੁੰਦਾ ਸੀ, ਗੁਰੂ ਰਾਮਦਾਸ ਜੀ ਦੇ ਗੁਰਪੁਰਬ ਤੋਂ ਲੈ ਕੇ ਦਿਵਾਲੀ ਤਕ ਦਾਸ ਓਥੇ ਹਾਜ਼ਰੀ ਭਰਦਾ ਹੈ। ਸਭ ਤੋਂ ਪਹਿਲੇ ਅੱਗੇ ਓਹੀ ਖੜਾ ਹੁੰਦਾ ਸੀ, ਓਹੀ ਮਿਲਦਾ ਸੀ। ਕੋਈ ਪੰਜ ਛੇ ਸਾਲ ਪਹਿਲੇ ਦੀ ਗੱਲ ਹੈ, ਉਹ ਮੈਨੂੰ ਮਿਲਿਆ ਨਾਂਹ। ਮੈਂ ਕਿਹਾ ਇਹ ਤੇ ਉਲਟੀ ਰਸਮ ਹੋ ਗਈ। ਹਮੇਸ਼ਾਂ ਓਹੀ ਅੱਗੇ ਮਿਲਦਾ ਸੀ। ਕਮਰੇ ਦੀਆਂ ਚਾਬੀਆਂ ਵੀ ਉਸ ਦੇ ਕੋਲ ਹੁੰਦੀਆਂ ਸਨ, ਹੋਰ ਵੀ ਸੰਗਤਾਂ ਨੂੰ ਨਾਲ ਲੈ ਕੇ ਖੜਾ ਹੁੰਦਾ ਸੀ। ਉਹ ਨਹੀਂ ਆਇਆ। ਤਿੰਨ ਚਾਰ ਦਿਨ ਲੰਘੇ ਤੇ ਮੈਂ ਪੁੱਛ ਲਿਆ ਕਿ 'ਰੌਸ਼ਨ' ਜੀ ਕਿੱਥੇ ਨੇ। ਕਹਿਣ ਲੱਗੇ ਉਸ ਨੇ ਚੌਥੀ ਮੰਜ਼ਿਲ ਤੋਂ ਛਾਲ ਮਾਰ ਕੇ ਖ਼ੁਦਕੁਸ਼ੀ ਕੀਤੀ। ਸਰੀਰ ਟੁਕੜੇ ੨ ਹੋ ਗਿਆ। ਸਿਆਣਾ ਬਹੁਤ ਸੀ, ਕਵਿਤਾਵਾਂ ਵਿਚ ਗਹਿਰਾਈ ਬੜੀ। ਸਾਰੇ ਕਵੀ ਜਾਣਦੇ ਨੇ, ਪਰ ਕੀਤੀ ਖ਼ੁਦਕਸ਼ੀ। ਦੁਨੀਆਂ ਦੇ ਬਹੁਤ ਸਾਰੇ ਸਿਆਣਿਆਂ ਨੇ, ਹੈਰਾਨ ਹੋਵੋਗੇ, ਖ਼ੁਦਕੁਸ਼ੀ ਕੀਤੀ। ਨੰਦ ਲਾਲ ਨੂਰ ਪੁਰੀ ਨੇ, ਕਾਰਣ? ਜੈਸੇ ੨ ਸਿਆਣਾ ਹੁੰਦਾ ਜਾ ਰਿਹਾ ਹੈ, ਵੈਸੇ ੨ ਪਤਾ ਚਲਦਾ ਜਾ ਰਿਹਾ ਹੈ, ਜਨਮ ਦੁੱਖ ਹੈ, ਜੀਵਨ ਦੁੱਖ ਹੈ, ਮਰਨ ਦੁੱਖ ਹੈ, ਜਗਤ ਦੁੱਖ ਹੈ। ਸਭ ਕੁਛ ਹੀ ਦੁੱਖ ਹੈ। ਹੁਣ ਉਸ ਦੁੱਖ ਵਿਚ ਕਿਵੇਂ ਜੀਵਿਆ ਜਾਏ। ਯਾ ਤਾਂ ਮਨੁੱਖ ਨੂੰ ਗੁਰਬਾਣੀ ਦਾ ਬੋਧ ਹੋਵੇ। ਮੈਂ ਐਸਾ ਤੇ ਨਹੀਂ ਕਹਿ ਸਕਦਾ ਕਿ ਉਸ ਨੂੰ ਬੋਧ ਨਹੀਂ ਸੀ ਪਰ ਉਸ ਤਲ ਦਾ ਨਹੀਂ ਸੀ ਜਿੱਥੇ ਮਨੁੱਖ ਆਪਣੀ ਜ਼ਿੰਦਗੀ ਨੂੰ ਬਦਲੇ। ਬਸ ਬੋਧ ਇਤਨਾ ਹੀ ਸੀ ਕਿ ਦੁੱਖ ਹੈ, ਜ਼ਿੰਦਗੀ ਨੂੰ ਖ਼ਤਮ ਕਰਨਾ ਹੈ। ਉਸ ਨੇ ਖ਼ਤਮ ਕਰ ਦਿੱਤਾ। ਬਹਾਦਰ ਸ਼ਾਹ ਜ਼ਫਰ ਦੇ ਦਰਬਾਰੀ ਸ਼ਾਇਰਾਂ ਵਿਚੋਂ, ਚੋਟੀ ਦਾ ਸ਼ਾਇਰ, ਸਿਆਣਾ ਮਨੁੱਖ, ਮੋਮਨ ਖਾਨ, ਮੋਮਨ। ਕਹਿੰਦਾ ਹੈ:-

***ਅਬ ਤੋ ਘਬਰਾ ਕਿ ਯਿਹ ਕਹਤੇ ਹੈਂ ਕਿ, ਮਰ ਜਾਏਂਗੇ।***
***ਪਰ ਮਰ ਕੇ ਭੀ ਚੈਨ ਨਾ ਪਾਇਆ ਤੋ ਕਿਧਰ ਜਾਏਂਗੇ।***

ਮਰ ਕੇ ਵੀ ਮੈਨੂੰ ਸੁਖ ਨਾ ਮਿਲਿਆ, ਫਿਰ ਮੈਂ ਕੀ ਕਰਾਂਗਾ। ਫਿਰ ਕਿਸ ਤਰਹ ਹੋਵੇਗਾ। ਮੌਤ ਵਾਸਤਵਿਕ ਜੰਜ਼ੀਰਾਂ ਹੀ ਬਦਲ ਦਿੰਦੀ ਹੈ। ਜੇਲ ਬਦਲ ਦਿੰਦੀ ਹੈ। ਇਕ ਜੇਲ ਤੋਂ ਨਿਕਲ ਕੇ ਜੀਵ ਦੂਸਰੀ ਜੇਲ ਵਿਚ ਚਲਾ ਜਾਂਦਾ ਹੈ। ਇਕ ਬੰਧਨਾਂ ਵਿਚੋਂ ਨਿਕਲ ਕੇ ਦੂਜੇ ਬੰਧਨਾਂ ਵਿਚ ਪੈ ਜਾਂਦਾ ਹੈ। ਇਕ ਸਰੀਰ ਵਿਚੋਂ ਨਿਕਲ ਕੇ ਇਸ ਨੂੰ ਦੂਜਾ ਸਰੀਰ ਮਿਲ ਜਾਂਦਾ ਹੈ। ਫਿਰ ਬੰਧਨ ਆਪਣੀ ਥਾਂ ਤੇ ਬਣਿਆ ਰਹਿੰਦਾ ਹੈ। *ਪਰ ਮਰ ਕੇ ਭੀ ਚੈਨ ਨਾ ਪਾਇਆ ਤੋ ਕਿਧਰ ਜਾਏਂਗੇ।* ਸੰਸਾਰ ਵਿਚ ਸੁਖ ਹੈ ਹੀ ਨਹੀਂ। ਤਨ ਨੂੰ ਸੰਸਾਰ ਤੋਂ ਉੱਚਾ ਨਹੀਂ ਕੀਤਾ ਜਾ ਸਕਦਾ, ਮਨ ਨੂੰ ਸੰਸਾਰ ਤੋਂ ਉੱਚਾ ਕੀਤਾ ਜਾ ਸਕਦਾ ਹੈ, ਨਿਰੰਕਾਰ ਦੇ ਨਾਮ ਨਾਲ ਜੋੜ ਕੇ। ਪਹਿਲੇ ਕਰਮ, ਸਰੀਰਕ ਕਰਨੇ ਹੋਣਗੇ ਅਗਰ ਇਤਨੀ ਸਮਝ ਪੈ ਗਈ ਹੈ ਤਾਂ। ਨਿਤਨੇਮ ਕਰਨਾ, ਅੰਮ੍ਰਿਤ ਵੇਲੇ ਉਠਣਾ, ਗੁਰਦੁਆਰੇ ਆਉਣਾ। ਕਰਮ ਕਰਦਿਆਂ ੨ ਇਕ ਦਿਨ ਚਾਉ ਪੈਦਾ ਹੋ ਜਾਏਗਾ ਔਰ ਦੂਜੀ ਲਾਂਵ ਵਿਚ ਮਹਾਰਾਜ ਕਹਿੰਦੇ ਨੇ, ਉਸਦੀ ਸੁਰਤ ਸ਼ਬਦ ਨਾਲ ਜੁੜਨ ਲਗ ਪਵੇਗੀ, ਨੇੜੇ ਚਲਾ ਜਾਏਗਾ। ਗੁਰੂ ਨਾਲ ਮਿਲਣਾ ਹੋਵੇਗਾ ਔਰ ਉਹ ਅਨਹਦ ਦੇ ਵਾਜੇ ਸੁਣੇਗਾ। ਅਨਾਹਦ ਦਾ ਨਾਦ ਸੁਣੇਗਾ, ਉਸ ਨੂੰ ਪਰਮਾਤਮਾ ਦੀ ਆਵਾਜ਼ ਸੁਣਾਈ ਦੇਣ ਲਗ ਪਵੇਗੀ। ਉਸ ਨੂੰ:-

**ਅਨਹਦ ਬਾਣੀ ਨਾਦੁ ਵਜਾਇਆ ॥੩॥**

(ਅੰਗ ੩੭੫)

anhad baanee naad vajaaeiaa |3|
*The unstruck melody, the sound current of the Naad, vibrates and resounds. ||3||*

-----

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ ॥੪੦॥੧॥**

(ਅੰਗ ੯੨੨)

binvant Nanak gur charan laagae vaajae anhad toorae |40|1|
*Prays Nanak, touching the Guru's Feet, the unstruck sound current of the celestial bugles vibrates and resounds. ||40||1||*

------

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥**

(ਅੰਗ ੮੫੬)

chaet achaet moorr man maerae baajae anhad baajaa |
*Remember Him, O my thoughtless and foolish mind, and the unstruck melody of the sound current will resonate and resound.*

ਭਾਈ ਗੁਰਦਾਸ ਜੀ:-

**ਜਗਮਗ ਜੋਤਿ ਅਨਹਦਿ ਧੁਨਿ ਬਾਜ ਹੈ ॥੨੪੬॥**
jagamag jot anhad dhun baaj hai |246|

ਅਨਹਦ ਦੀਆਂ ਧੁਨੀਆਂ ਗੱਜਣ ਲਗ ਪੈਣਗੀਆਂ। ਅਨਾਹਦ ਨਾਦ ਜੋ ਹਰ ਵਕਤ ਬ੍ਰਹਿਮੰਡ ਦੇ ਵਿਚ ਚਲ ਰਿਹਾ ਹੈ, ਇਕ ਸ਼ਬਦ। ਜੋ ਸੰਗੀਤਮਈ ਹੈ, ਗੀਤਮਈ ਹੈ। ਜਦ ਵੀ ਕੋਈ ਉਸ ਨੂੰ ਸੁਣ ਲੈਂਦਾ ਹੈ, ਉਹ ਕਹਿ ਦਿੰਦਾ ਹੈ ਕਿ ਇਹ ਤੇ ਭਾਗਵਤ ਗੀਤਾ ਹੈ, ਭਗਵਾਨ ਦਾ ਗੀਤ ਹੈ, ਪ੍ਰਭੂ ਦਾ ਗੀਤ ਹੈ। ਜੋ ਸੰਗੀਤਮਈ ਹੈ, ਗੀਤਮਈ ਹੈ। ਜੋ ਸੁਣ

ਲੈਂਦਾ ਹੈ ਸੰਤ ਹੈ, ਭਗਤ ਹੈ, ਸਾਧਕ ਹੈ, ਸਾਧੂ ਹੈ। ਜੋ ਸੁਣ ਕੇ ਉਸੇ ਨਾਦ ਨੂੰ ਪ੍ਰਗਟ ਕਰ ਸਕਦਾ ਹੈ, ਆਪਣੀ ਜ਼ਬਾਨ ਦੇ ਕੇ ਆਪਣੇ ਅੱਖਰ ਦੇ ਕੇ, ਉਹ ਅਵਤਾਰ ਸ਼੍ਰੇਣੀ ਵਿਚ ਆ ਜਾਂਦਾ ਹੈ। ਪਰ ਉਹ ਕਹਿੰਦਾ ਹੈ ਕਿ ਇਹਂ ਮੇਰੇ ਬੋਲ ਨਹੀਂ, ਇਹ ਖਸਮ ਦੇ ਬੋਲ ਹਨ, ਪਰਮਾਤਮਾ ਦੇ ਬੋਲ ਹਨ। ਮੈਂ ਸੁਣੇ ਨੇ, ਤੁਸੀਂ ਸੁਣ ਲਵੋ।

**ਜੋ ਨਿਜ ਪ੍ਰਭ ਮੋ ਸੋ ਕਹਾ ਸੋ ਕਹਿਹੋਂ ਜਗ ਮਾਹਿ ॥**

**(ਦਸਮ ਗ੍ਰੰਥ ਅੰਗ ੧੩੬)**

**jo nij prabh mo so kehaa so kehiho jag maahi |**
***Whatever my Lord God said to me, I am going to narrate the same to the people of the world.***

ਕਲਗੀਧਰ ਪਾਤਸ਼ਾਹ ਕਹਿੰਦੇ ਨੇ, ਜੋ ਪ੍ਰਭੂ ਨੇ ਕਿਹਾ ਹੈ, ਸੁਣਿਆਂ ਹੈ ਮੈ, ਸੁਣ ਲਉ ਤੁਸੀਂ। ਜੋ ਸੁਣ ਕੇ ਸੁਣਾ ਸਕੇ, ਅਵਤਾਰ ਸ਼੍ਰੇਣੀ ਵਿਚ ਆ ਜਾਂਦਾ ਹੈ ਅਤੇ ਜੋ ਕੇਵਲ ਸੁਣਦਾ ਹੈ ਤੇ ਮਗ਼ਨ ਰਹਿੰਦਾ ਹੈ ਅਤੇ ਅਨੰਦਿਤ ਹੁੰਦਾ ਹੈ, ਸਾਧੂ ਹੈ, ਸੰਤ ਹੈ, ਸਾਧਨਾ ਕਰਨ ਵਾਲਾ ਹੈ। ਦੂਜੇ ਪੜਾਅ ਵਿਚ ਐਸਾ ਪੁਰਸ਼ ਅਨਾਹਦ ਨਾਦ ਸੁਣਦਾ ਹੈ। ਤੀਜੇ ਪੜਾਅ ਵਿਚ, ਜੋ ਤੀਜੀ ਲਾਵ, ਲਾਂਵ ਦੇ ਅੱਖਰੀ ਅਰਥ, ਗੁਰਬਾਣੀ ਗਰੈਮਰ ਦੇ ਮੁਤਾਬਿਕ ਜੋ ਪ੍ਰੋ.ਸਾਹਿਬ ਸਿੰਘ ਜੀ ਨੇ ਕੀਤੇ ਨੇ, ਸਦਕੇ ਹੋਣਾ, ਕੁਰਬਾਨ ਹੋਣਾ। ਇਸ ਸ਼ਬਦ ਦੇ ਉੱਪਰ ਹੈਡਿੰਗ (Heading) ਅ਼ਨਵਾਨ ਲਾਵਾਂ ਨਹੀਂ ਹੈ। ਇਸ ਬਾਣੀ ਦਾ ਨਾਮ ਗੁਰੂ ਰਾਮਦਾਸ ਜੀ ਨੇ ਲਾਵਾਂ ਨਹੀਂ ਰਖਿਆ। ਸੂਹੀ ਮਹਲਾ ੪ ਹੀ ਹੈ, ਜਿਵੇਂ ਬਾਕੀ ਸ਼ਬਦਾਂ ਵਿਚ ਹੈ। ਹਾਂ, ਲਾਵ ਸ਼ਬਦ ਬਾਰ ਬਾਰ ਆਇਆ ਹੈ ਜੈਸੇ ਫੁਨਹੇ ਛੰਦਾਂ ਵਿਚ ਬਾਰ ੨ ਹਰਿਹਾਂ ਹਰਿਹਾਂ ਸ਼ਬਦ ਆਉਂਦਾ ਹੈ। ਹਰਿਹਾਂ ਦਾ ਬਾਰ ਬਾਰ ਆਉਣਾ, ਪੁਨਹ ਪੁਨਹ ਆਉਣਾ ਉਸ ਦਾ ਅ਼ਨਵਾਨ ਵੀ ਗੁਰੂ ਅਰਜਨ ਦੇਵ ਜੀ ਨੇ ਰਖ ਦਿੱਤਾ, ਫੁਨਹੇ ਛੰਦ। ਪੁਨਹ ਪੁਨਹ, ਇਕ ਗੱਲ ਨੂੰ ਬਾਰ ਬਾਰ ਕਿਹਾ ਗਿਆ ਹੈ, ਰਪੀਟ (Repeat) ਕੀਤਾ ਗਿਆ ਹੈ। ਭਾਵੇਂ ਲਾਵ ਸ਼ਬਦ ਨੂੰ ਇੱਥੇ ਬਾਰ ਬਾਰ ਰਪੀਟ ਕੀਤਾ ਗਿਆ ਹੈ, ਪਰ ਸ਼ਬਦ ਦੇ ਉੱਪਰ ਅ਼ਨਵਾਨ ਇਹ ਗੁਰੂ ਰਾਮਦਾਸ ਜੀ ਨੇ ਨਹੀਂ ਦਿੱਤਾ, ਲਾਵਾਂ।



# ਤੀਜਾ ਪੜਾਅ
# ਬੈਰਾਗ ਦਾ ਉਤਪਨ ਹੋਣਾ

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥**
**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥**
**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥**
**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥**
**ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥**

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਇਹ ਜੋ ਛੰਦਾਂ ਦੀ ਬਾਣੀ ਸੂਹੀ ਰਾਗ ਵਿਚ ਉਚਾਰਨ ਕੀਤੀ ਏ, ਇਸ ਵਾਕ ਦੇ ਚਾਰ ਛੰਦ ਨੇ। ਇਹ ਚਾਰ ਛੰਦ ਅਧਿਆਤਮਿਕ ਮੰਡਲ ਦੇ ਚਾਰ ਪੜਾਅ ਨੇ। ਜੈਸੇ ਕਿ ਦਾਸ ਨੇ ਪ੍ਰਥਮ ਅਰਜ਼ ਕੀਤੀ ਏ, ਸਾਡੇ ਦੇਸ਼ ਦਾ ਪੁਰਾਣਾ ਸਨਾਤਨ ਮੱਤ, ਉਹ ਧਰਮ ਦੀ ਵਿਆਖਿਆ ਤਿੰਨ ਪੜਾਵਾਂ ਵਿਚ ਵੰਡਦਾ ਹੈ। **ਕਰਮ ਕਾਂਡ, ਉਪਾਸ਼ਨਾ ਕਾਂਡ ਅਤੇ ਗਿਆਨ ਕਾਂਡ**। ਗਿਆਨ ਦੀ ਪ੍ਰਾਪਤੀ, ਭਗਵਾਨ ਦੀ ਪ੍ਰਾਪਤੀ ਹੈ। ਵੇਦ ਹੀ ਭਗਵਾਨ ਹੈ, ਐਸਾ ਆਖਦੇ ਨੇ, ਗਿਆਨ ਹੀ ਭਗਵਾਨ ਹੈ। ਚਾਨਣਾ ਹੀ ਸੂਰਜ ਹੈ, ਸੂਰਜ ਹੀ ਚਾਨਣਾ ਹੈ। ਪਰ ਐਸਾ ਚਾਨਣਾ ਹੋ ਸਕੇ, ਉਹ ਕਹਿੰਦੇ ਨੇ ਕਰਮ ਕਾਂਡ, ਪਹਿਲੇ ਸਰੀਰ ਕੁਛ ਕਰੇ। ਉਪਾਸ਼ਨਾ ਕਾਂਡ, ਫਿਰ ਧਿਆਨ ਸਾਧਨਾ, ਬਈ ਮਨ ਕੁਛ ਕਰੇ। ਫਿਰ ਤੀਸਰੀ ਮੰਜ਼ਿਲ ਆ ਜਾਂਦੀ ਏ, ਗਿਆਨ ਕਾਂਡ। ਇਸਲਾਮ ਦੇ ਬਾਨੀ ਮੁਹੰਮਦ ਸਾਹਿਬ, ਉਹ ਕਹਿੰਦੇ ਨੇ, **ਪਹਿਲੇ ਸ਼ਰੀਅਤ, ਦੂਜਾ ਤ਼ਰੀਕ਼ਤ, ਤੀਸਰਾ ਮਾਰਫ਼ਤ ਅਤੇ ਚੌਥਾ ਹ਼ਕੀਕ਼ਤ**। ਹ਼ਕੀਕ਼ਤ ਦੇ ਅਰਥ ਨੇ ਸਚਾਈ। ਹੱਕ਼ ਦੇ ਅਰਥ ਨੇ ਸੱਚ। ਜੈਸੇ ਭਾਈ ਸਾਹਿਬ ਭਾਈ ਨੰਦ ਲਾਲ ਕਹਿੰਦੇ ਨੇ:-

**ਹੱਕ ਹੱਕ ਅੰਦੇਸ਼ ਗੁਰੁ ਗੋਬਿੰਦ ਸਿੰਘ ॥**
haak haakh andaesh gur gobind singh |
*Guru Gobind Singh Ji understands the true God*

**ਬਾਦਸ਼ਾਹ ਦਰਵੇਸ਼ ਗੁਰੁ ਗੋਬਿੰਦ ਸਿੰਘ ॥੧੨੫॥**
baadashaah daravaesh gur gobind singh |125|
*Guru Gobind Singh Ji is a king and a saint as well (125)*

ਐ ਗੁਰੂ ਗੋਬਿੰਦ ਸਿੰਘ, ਤੁਹਾਨੂੰ ਵੇਖ ਕੇ ਹੱਕ ਦਾ ਅੰਦੇਸ਼ਾ ਹੁੰਦਾ ਹੈ। ਸੱਚ ਦਾ ਅੰਦੇਸ਼ਾ ਹੁੰਦਾ ਹੈ, ਤੁਸੀਂ ਸੱਚ ਦੀ ਤਸਵੀਰ ਹੋ। ਤੁਸੀਂ ਸੱਚ ਦੀ ਮੂਰਤੀ ਹੋ। ਹੱਕ ਦੇ ਅਰਥ ਨੇ ਸੱਚ, ਹਕੀਕਤ ਦੇ ਅਰਥ ਨੇ ਸਚਾਈ। ਜਿੱਥੇ ਧੰਨ ਗੁਰੂ ਨਾਨਕ ਦੇਵ ਜੀ ਮਹਾਰਾਜ ਕਹਿੰਦੇ ਨੇ ਜੋ ਅਨਾਦੀ ਹੈ, ਵਿਆਪਕ ਹੈ, ਉਹ ਸੱਚ ਹੈ।

ਆਦਿ ਸਚੁ ਜੁਗਾਦਿ ਸਚੁ ॥
aad sach jugaad sach |
True In The Primal Beginning. True Throughout The Ages.

ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥(ਜਪੁਜੀ ਸਾਹਿਬ)
hai bhee sach Naanak hosee bhee sach |1|
True Here And Now. O Nanak, Forever And Ever True. ||1||

ਤੇ ਖ਼ੁਦਾ ਕੀ ਹੈ? ਮੁਹੰਮਦ ਸਾਹਿਬ ਕਹਿੰਦੇ ਨੇ, ਹਕੀਕਤ ਹੈ, ਸਚਾਈ ਹੈ। ਜੋ ਸਚਾਈ ਹੈ ਉਹ ਖ਼ੁਦਾ ਹੈ ਔਰ ਜੋ ਖ਼ੁਦਾ ਹੈ ਉਹ ਹ਼ਕੀਕ਼ਤ ਹੈ। ਉਸ ਹ਼ਕੀਕ਼ਤ ਦੇ ਨਾਲ ਮਿਲਣਾ ਕਿਸ ਤਰਹ ਹੋਵੇ। ਹ਼ਕੀਕ਼ਤ ਦੇ ਵਿਚ ਹੀ ਸਭ ਕੁਛ ਆ ਗਿਆ, ਸੱਚ ਦੇ ਵਿਚ ਹੀ ਸਭ ਕੁਛ ਆ ਗਿਆ। ਗਿਆਨ ਦੇ ਵਿਚ ਹੀ ਸਭ ਕੁਛ ਆ ਗਿਆ। ਸਾਰੇ ਗੁਣ ਆ ਗਏ, ਸਾਰੇ ਰਸ ਆ ਗਏ, ਸਾਰੀਆਂ ਸ਼ਕਤੀਆਂ ਆ ਗਈਆਂ। ਐਸਾ ਕੁਛ ਵੀ ਨਹੀਂ ਜੋ ਸੱਚ ਤੋਂ ਬਾਹਰ ਹੋਵੇ। ਸੱਚ ਦੇ ਵਿਚ ਸਭ ਕੁਛ ਆ ਜਾਂਦਾ ਹੈ।

ਦੁਨੀਆ ਵਿਚ ਸਭ ਕੁਛ ਦੀ ਪ੍ਰਾਪਤੀ ਸਭ ਕੁਛ ਦੀ ਪ੍ਰਾਪਤੀ ਨਹੀਂ ਹੈ। ਸੱਚ ਦੀ ਪ੍ਰਾਪਤੀ ਹੀ ਸਭ ਕੁਛ ਦੀ ਪ੍ਰਾਪਤੀ ਹੈ। ਦੁਨੀਆ ਵਿਚ ਸਭ ਕੁਛ ਮਿਲ ਕੇ ਵੀ ਇਕ ਦਿਨ ਆਖਿਰ ਇਹ ਬੋਧ ਹੁੰਦਾ ਹੈ ਕਿ ਕੁਛ ਵੀ ਨਹੀਂ ਮਿਲਿਆ। ਅੱਜ ਤਕ ਤੇ ਹਰ ਇਕ ਨੇ ਇਸ ਤਰਹ ਹੀ ਆਖਿਆ ਹੈ। ਸੰਸਾਰ ਵਿਚ ਸਭ ਕੁਛ ਮਿਲ ਕੇ ਇਕ ਦਿਨ ਹੱਥ ਖ਼ਾਲੀ ਰਹਿੰਦੇ ਨੇ ਔਰ ਮਨੁੱਖ ਨੂੰ ਮਹਿਸੂਸ ਹੁੰਦਾ ਹੈ ਕਿ ਕੁਛ ਵੀ ਨਹੀਂ ਮਿਲਿਆ। ਜੀਵਨ ਮਿਲਿਆ ਸੀ ਪਰਮ ਜੀਵਨ ਲਈ, ਪਰਮ ਜੀਵਨ ਤੇ ਮਿਲਿਆ ਨਹੀਂ ਇਹ ਜੀਵਨ ਵੀ ਗਿਆ। ਬਾਕੀ ਤੇ ਸਭ ਕੁਛ ਹੱਥ ਵਿਚ ਨਹੀਂ, ਇਹ ਜੀਵਨ ਵੀ ਗਿਆ। ਸੰਸਾਰ ਵਿਚ ਬਹੁਤ ਕੁਛ ਮਿਲ ਕੇ ਵੀ ਪਤਾ ਚਲਦਾ ਹੈ ਕਿ ਕੁਛ ਵੀ ਨਹੀਂ ਮਿਲਿਆ।

ਦੂਸਰਾ ਨੁਕਤਾ ਪੜ੍ਹ ਲੈਣਾ। ਨਿਰੰਕਾਰ ਦੇ ਮਾਰਗ ਤੇ ਚਲ ਕੇ, ਇਹ ਧਿਆਨ ਦਾ ਮਾਰਗ ਹੈ। ਨਿਰੰਕਾਰ ਦੇ ਮਾਰਗ ਤੇ ਚਲ ਕੇ, ਅਗਰ ਕੁਛ ਨਹੀਂ ਵੀ ਮਿਲਿਆ, ਤਾਂ ਵੀ ਬਹੁਤ ਕੁਛ ਮਿਲ ਜਾਂਦਾ ਹੈ। ਤੁਸੀਂ ਆਖੋਗੇ ਨਿਰੰਕਾਰ ਦੇ ਮਾਰਗ ਤੇ ਨਿਰੰਕਾਰ ਤੇ ਮਿਲਿਆ ਨਹੀਂ, ਫਿਰ ਬਹੁਤ ਕੁਛ ਕੀ ਮਿਲ ਗਿਆ। ਪਿਆਸ ਮਿਲ ਜਾਂਦੀ ਹੈ, ਉਸ ਦੀ ਤੜਪ ਮਿਲ ਜਾਂਦੀ ਹੈ। ਉਸ ਦੀ ਚਾਹਤ ਮਿਲ ਜਾਂਦੀ ਹੈ। ਭਗਤਾਂ ਨੇ ਇਸ ਨੂੰ ਵੀ ਬਹੁਤ ਕੁਛ ਕਹਿ ਦਿੱਤਾ ਹੈ। ਤੂੰ ਨਹੀਂ ਮਿਲਿਆ, ਨਹੀਂ ਸਈ, ਤੇਰੀ ਚਾਹਤ ਤੇ ਮਿਲ ਗਈ। ਨਹੀਂ ਮਿਲਿਆ ਤਾਂ ਨਹੀਂ ਸਈ, ਤੇਰੀ ਤੜਪ ਤੇ ਮਿਲ ਗਈ। ਤੇਰੀ ਖਿੱਚ ਤੇ ਮਿਲ ਗਈ। ਅਗਰ ਉਸ ਦੀ ਚਾਹਤ ਵਿਚ ਇਤਨਾ ਅਨੰਦ ਹੈ, ਰਸ ਹੈ ਫਿਰ ਉਸ ਦੇ ਮਿਲਾਪ ਵਿਚ ਕਿਤਨਾ ਕੁ ਰਸ ਹੋਵੇਗਾ, ਕਿਤਨਾ ਖੇੜਾ ਤੇ ਖੁਸ਼ੀ ਹੋਵੇਗੀ। ਧੰਨ ਗੁਰੂ ਰਾਮਦਾਸ ਜੀ ਮਹਾਰਾਜ ਨੇ ਚਾਰ ਛੰਦਾਂ ਵਿਚ, ਚਾਰ ਪੜਾਅ ਬਿਆਨ ਕੀਤੇ ਨੇ। ਇਹ ਗੱਲ ਵਖਰੀ ਏ, ਪਹਿਲੇ ਪਾਤਸ਼ਾਹ, ਜੋਤ ਤੇ ਓਹੀ ਏ:-

ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥

(ਅੰਗ ੯੬੬)

jot ouhaa jugat saae seh kaaeiaa faer palatteeai |
They shared the One Light and the same way;
the King just changed His body.

ਕਾਇਆ ਪੁਰਾਣੀ ਹੋ ਜਾਂਦੀ ਹੈ, ਕਾਇਆ ਜ਼ਰਜਰੀ ਹੋ ਜਾਂਦੀ ਹੈ। ਕਾਇਆ ਖ਼ਤਮ ਹੋ ਜਾਂਦੀ ਹੈ, ਜੋਤ ਅਮਰ ਦੀਪ ਹੈ। ਇਸ ਲਈ ਜੋਤ ਕਾਇਆ ਬਦਲਦੀ ਰਹੀ, ਜੋਤ ਮਹਲ ਬਦਲਦੀ ਰਹੀ। ਮਹੱਲਾ ਮਕਾਨ ਨੂੰ ਕਹਿੰਦੇ ਨੇ। ਅਰਬੀ ਵਿਚ ਮਕਾਨ ਨੂੰ ਮਹੱਲਾ ਕਹਿੰਦੇ ਨੇ। ਮਹਲ ਦਾ ਮਤਲਬ ਬਹੁਤ ਵੱਡੀ ਗਲੀ ਨਹੀਂ ਹੈ। ਮਹਲ ਦਾ ਮਤਲਬ ਹੈ ਬਹੁਤ ਵੱਡਾ ਮਕਾਨ। ਇਹ ਅਰਬੀ ਦਾ ਲਫ਼ਜ਼ ਹੈ। ਸਾਡੇ ਦੇਸ਼ ਵਿਚ ਇਹ ਅਰਬਾਂ ਦੇ ਨਾਲ ਇਹ ਸ਼ਬਦ ਆਇਆ ਹੈ।

-----

**ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ ॥**

ਉਹ ਕਰਮਾਂ ਵਿਚ ਪਰਵਿਰਤ ਹੋ ਜਾਏਗਾ ਕਿਹੜੇ ਕਰਮਾਂ ਵਿਚ, ਜਿੰਨ੍ਹਾਂ ਨੂੰ ਧਾਰਮਿਕ ਕਰਮ ਕਹਿੰਦੇ ਨੇ। ਅੰਮ੍ਰਿਤ ਵੇਲੇ ਉਠੇਗਾ, ਉਠ ਕੇ ਸ਼ਬਦ ਸੁਰਤ ਦਾ ਅਭਿਆਸ ਕਰੇਗਾ, ਧਰਮਸਾਲ ਦੀ ਸੁਰਤ ਕਰੇਗਾ, ਨਿਤਨੇਮ ਕਰੇਗਾ, ਦਸਵੰਧ ਕੱਢੇਗਾ। ਜੋ ਕੁਛ ਗੁਰੂ ਨੇ ਕਿਹਾ ਹੈ, ਉਸ ਨੂੰ ਮੰਨ ਕੇ ਆਪਣੇ ਸਰੀਰ ਨੂੰ ਉਸ ਵਿਚ ਪਰਵਿਰਤ ਕਰੇਗਾ। ਇਸ ਦੇ ਨਾਲ ਮਨ ਦੀ ਦੁਨੀਆ ਨਹੀਂ ਬਦਲਦੀ। ਇਸ ਦੇ ਨਾਲ ਅਨੰਦ ਵੀ ਨਹੀਂ ਬਣਦਾ, ਕਿਉਂਕਿ ਕਰਮ ਕਰਨ ਵਾਸਤੇ ਰੋਜ਼ ੨ ਤਨ ਨੂੰ ਰਾਜ਼ੀ ਕਰਨਾ ਪੈਂਦਾ ਹੈ। ਤਨ ਉਠਣਾ ਨਹੀਂ ਚਾਹੁੰਦਾ, ਉਠਾਉਣਾ ਪੈਂਦਾ ਹੈ ਅੰਮ੍ਰਿਤ ਵੇਲੇ। ਤਨ ਗੁਰਦੁਆਰੇ ਆਉਣਾ ਨਹੀਂ ਚਾਹੁੰਦਾ ਇਸ ਨੂੰ ਧੱਕੇ ਮਾਰ ਕੇ ਲਿਆਉਣਾ ਪੈਂਦਾ ਹੈ। ਇਹ ਤਨ ਸੇਵਾ ਕਰਨਾ ਨਹੀਂ ਚਾਹੁੰਦਾ, ਇਸ ਨੂੰ ਰੋਜ਼ ੨ ਸੁਣ ਕੇ ਫਿਰ ਪ੍ਰੇਰਨਾ ਕਰਨੀ ਪੈਂਦੀ ਹੈ। ਇਸ ਤਰਹ ਤਨ ਤੇ ਸ਼ਾਮਿਲ ਹੋਇਆ ਹੈ, ਮਨ ਦੀ ਦੁਨੀਆ ਨਹੀਂ ਬਣੀ। ਅਜੇ ਸੁਭਾਉ ਨਹੀਂ ਬਣਿਆ, ਸਹਿਜ ਨਹੀਂ ਬਣਿਆ। ਅਜੇ ਇਹ ਕਰਮ ਸਵੈਮ (ਖ਼ੁਦ) ਤੋਂ ਜਨਮ ਨਹੀਂ ਲੈ ਰਹੇ। ਅਜੇ ਕਰਨੇ ਪੈ ਰਹੇ ਨੇ। ਜਦ ਕਦੇ ਇਸ ਤਰਹ ਦੀ ਗੱਲ ਆਵੇ, ਮੈਂ ਜਿੰਨ੍ਹਾਂ ਕੋਲ ਗੁਰਬਾਣੀ ਦੇ ਅਰਥ, ਸਹਸਕ੍ਰਿਤੀ ਸਲੋਕ, ਭਟਾਂ ਦੇ ਸਵਈਏ, ਸਿਧ ਗੋਸਟ ਅਤੇ ਜਪੁਜੀ ਸਾਹਿਬ ਪੜ੍ਹਦਾ ਰਿਹਾ ਹਾਂ, ਬਾਬਾ ਬਲਵੰਤ ਸਿੰਘ ਜੀ। ਕਟਕ ਦੀ ਗੱਲ ਹੈ ਇਕ ਦਿਨ ਮੈਨੂੰ ਕਹਿਣ ਲਗੇ, ਕਦੀ ਕਦੀ ਕਥਾ ਹੋ ਜਾਂਦੀ ਏ, ਰੋਜ਼ ਕਰਨੀ ਪੈਂਦੀ ਹੈ। ਮੇਰੀ ਸਮਝ ਵਿਚ ਨਹੀਂ ਸੀ ਆਈ ਇਹ ਗੱਲ। ਨਾਲੇ ਕਹਿਣ ਲਗੇ ਜਦ ਕਰਨੀ ਪੈਂਦੀ ਹੈ ਤਾਂ ਖਪਣਾ ਪੈਂਦਾ ਹੈ, ਜਦ ਹੋ ਜਾਂਦੀ ਹੈ ਤਾਂ ਬੰਦਗੀ ਹੈ। ਸਿਰਫ ਇੱਥੇ ਤਕ ਹੀ ਨਹੀਂ, ਉਨ੍ਹਾਂ ਨੇ ਇੰਞ ਕਿਹਾ, ਕਦੀ ਕਦੀ ਪਾਠ ਹੋ ਜਾਂਦਾ ਹੈ, ਬੰਦਗੀ ਹੈ, ਬਹੁਤਾ ਤੇ ਕਰਨਾ ਪੈਂਦਾ ਹੈ, ਖਪਣਾ ਪੈਂਦਾ ਹੈ। ਉਦੋਂ ਮੇਰੀ ਸਮਝ ਵਿਚ ਨਹੀਂ ਆਇਆ ਸੀ। ਮੈਨੂੰ ਕਹਿਣ ਲਗੇ ਮਸਕੀਨ ਕਦੀ ਕਦੀ ਪਾਠ ਹੋ ਜਾਂਦਾ ਹੈ, ਬੜਾ ਰਸ ਬਣ ਜਾਂਦਾ ਹੈ, ਬੰਦਗੀ ਹੈ। ਕਦੀ ਕਦੀ ਕਰਨਾ ਪੈਂਦਾ ਹੈ, ਬਹੁਤਾ ਕਰਨਾ ਪੈਂਦਾ ਹੈ, ਖਪਣਾ ਹੀ ਪੈਂਦਾ ਹੈ। ਆਪਣੀ ਕਥਾ ਬਾਰੇ ਕਹਿਣ ਲਗੇ, ਕਦੀ ਕਦੀ ਕਥਾ ਹੋ ਜਾਂਦੀ ਹੈ, ਕਦੀ ਕਦੀ ਕਰਨੀ ਪੈਂਦੀ ਹੈ। ਜਦ ਕਰਨੀ ਪੈਂਦੀ ਹੈ ਤਾਂ ਖਪਣਾ ਹੀ ਹੈ। ਹੋ ਜਾਂਦੀ ਹੈ ਤਾਂ ਬੰਦਗੀ ਹੈ। ਬਹੁਤ ਲੰਬੇ ਸਮੇਂ ਬਾਅਦ ਮੈਨੂੰ ਇਸ ਗੱਲ ਦੀ ਸਮਝ ਆਈ। ਸਰੀਰ ਕੋਈ ਕਰਮ ਕਰਨ ਨੂੰ ਰਾਜ਼ੀ ਨਹੀਂ ਹੋ ਰਿਹਾ, ਨਾ ਪਾਠ ਕਰਨ ਵਾਸਤੇ, ਨਾ ਕੀਰਤਨ ਸੁਣਨ ਵਾਸਤੇ, ਨਾ ਕਥਾ ਸੁਣਨ ਵਾਸਤੇ, ਨਾ ਗੁਰਦੁਆਰੇ ਆਉਣ ਵਾਸਤੇ, ਨਾ ਸੇਵਾ ਕਰਨ ਵਾਸਤੇ, ਧੱਕੇ ਮਾਰ ਕੇ ਰਾਜ਼ੀ ਕਰਨਾ ਪੈ ਰਿਹਾ ਹੈ। ਅਜੇ ਇਹ ਕਰਮ ਸਹਿਜ ਨਹੀਂ ਬਣਿਆ, ਸਵੈਮ ਤੋਂ ਨਹੀਂ ਜਨਮਿਆਂ। ਕਰਮ ਕਰਨਾ ਪੈ ਰਿਹਾ ਹੈ, ਕਰਮ ਇਸ ਤਰਹ ਨਹੀਂ ਹੋ ਰਹੇ, ਜਿਵੇਂ ਫੁੱਲਾਂ ਵਿਚੋਂ ਮਹਿਕ ਸੁੱਤੇ ਸਿੱਧ ਨਿਕਲਦੀ ਹੈ, ਕਰਮ ਸੁੱਤੇ ਸਿੱਧ ਨਿਕਲਣ ਐਸਾ ਨਹੀਂ ਹੈ।

ਪਹਿਲਾ ਪੜਾਅ ਸਤਿਗੁਰ ਦਸਦੇ ਨੇ ਜਦ ਕਰਮ ਸੁੱਤੇ ਸਿੱਧ ਨਿਕਲਣ, ਸਹਿਜ ਅਵਸਥਾ ਵਿਚ ਨਿਕਲਣ। ਅੰਮ੍ਰਿਤ ਵੇਲਾ ਹੋ ਗਿਆ ਹੈ, ਆਪੇ ਹੀ ਜਾਗ ਆ ਗਈ ਹੈ, ਅਲਾਰਮ ਲਾਉਣ ਦੀ ਲੋੜ ਨਹੀਂ। ਇਹ ਜਾਗਣਾ ਸਹਿਜ ਹੈ। ਜਿਸ ਨੂੰ ਅਜੇ ਅਲਾਰਮ ਲਾ ਕੇ ਜਾਗਣਾ ਪੈ ਰਿਹਾ ਹੈ, ਅੰਮ੍ਰਿਤ ਵੇਲਾ ਇਸ ਦਾ ਅਜੇ ਸਹਿਜ ਨਹੀਂ ਹੈ। ਇਹ ਪੰਛੀ ਕੋਈ ਅਲਾਰਮ ਲਾਉਂਦੇ ਨੇ, ਸਭ ਅੰਮ੍ਰਿਤ ਵੇਲੇ ਉਠਦੇ ਨੇ। ਇਕ ਦਫ਼ਾ ਅਕਬਰ ਨੇ ਕਿਧਰੇ ਬੀਰਬਲ ਤੋਂ ਪੁੱਛ ਲਿਆ ਸੀ, ਬੀਰਬਲ, ਕਦੋਂ ਸੌਣਾ ਚਾਹੀਦਾ ਹੈ, ਕਦੋਂ ਜਾਗਣਾ ਚਾਹੀਦਾ ਹੈ। ਬੀਰਬਲ ਨੇ ਕਿਹਾ ਜਹਾਂ ਪਨਾਹ ਜਦ ਪੰਛੀ ਸੌਂ ਜਾਂਦੇ ਨੇ, ਸੌਂ ਜਾਣਾ ਚਾਹੀਦਾ ਹੈ। ਜਦ ਪੰਛੀ ਜਾਗ ਪੈਂਦੇ ਨੇ, ਜਾਗ ਪੈਣਾ ਚਾਹੀਦਾ ਹੈ। ਪੰਛੀਆਂ ਦੀ ਬਹੁਤ ਸਾਰੀ ਜ਼ਿੰਦਗੀ ਪ੍ਰਾਕਿਰਤਕ ਹੈ, ਬੜੀ ਸੋਹਣੀ ਹੈ। ਇਸ ਵਾਸਤੇ ਫਰੀਦ ਜੀ ਮਹਾਰਾਜ ਕਹਿੰਦੇ ਨੇ:-

**ਫਰੀਦਾ ਹਉ ਬਲਿਹਾਰੀ ਤਿਨ੍ ਪੰਖੀਆ ਜੰਗਲਿ ਜਿੰਨ੍ਾ ਵਾਸੁ ॥**
**fareedhaa ho balihaaree thina pankheeaa jangal jinnaa vaas |**
**Fareed, I am a sacrifice to those birds which live in the jungle.**
**ਹੇ ਫਰੀਦ! ਮੈਂ ਉਹਨਾਂ ਪੰਛੀਆਂ ਤੋਂ ਸਦਕੇ ਹਾਂ ਜਿਨ੍ਹਾਂ ਦਾ ਵਾਸਾ ਜੰਗਲ ਵਿਚ ਹੈ,**
**ਕਕਰੁ ਚੁਗਨਿ ਥਲਿ ਵਸਨਿ ਰਬ ਨ ਛੋਡਨਿ ਪਾਸੁ ॥੧੦੧॥**
**kakar chugan thal vasan rab n shoddan paas |101|**
**They peck at the roots and live on the ground,**
**but they do not leave the Lord's side. ||101||**
**ਰੋੜ ਚੁਗਦੇ ਹਨ, ਭੋਇੰ ਉੱਤੇ ਵਸਦੇ ਹਨ, (ਪਰ) ਰਬ ਦਾ ਆਸਰਾ ਨਹੀਂ ਛਡਦੇ ।੧੦੧।**

ਪੰਛੀਆਂ ਕੋਲੋਂ ਮਨੁੱਖ ਬਹੁਤ ਕੁਛ ਸਿੱਖ ਸਕਦਾ ਹੈ। ਕਈ ਪਹਿਲੂਆਂ ਵਿਚ ਇਹ ਪੰਛੀ ਮਨੁੱਖ ਨਾਲੋਂ ਅੱਗੇ ਨੇ। ਉਨ੍ਹਾਂ ਦਾ ਅੰਮ੍ਰਿਤ ਵੇਲੇ ਉਠਣਾ ਸਹਿਜ ਹੈ। ਬਹੁਤ ਸਾਰਿਆਂ ਦਾ ਅੰਮ੍ਰਿਤ ਵੇਲੇ ਉਠਣਾ, ਉਠਣਾ ਪੈਣਾ, ਉਠਣਾ ਕਰਨਾ ਪੈ ਰਿਹਾ ਹੈ। ਆਪਣੇ ਆਪ ਨੂੰ ਉਠਾਉਣਾ ਪੈ ਰਿਹਾ ਹੈ। ਉਠਣਾ ਸਹਿਜ ਨਹੀਂ ਹੈ। ਗੁਰਦੁਆਰੇ ਧੱਕੇ ਮਾਰ ਕੇ ਲਿਆਉਣਾ ਪੈ ਰਿਹਾ ਹੈ, ਗੁਰਦੁਆਰੇ ਆਉਣਾ ਸਹਿਜ ਨਹੀਂ ਹੈ। ਪਾਠ ਕਰਨਾ ਪੈ ਰਿਹਾ ਹੈ, ਪਾਠ ਸਹਿਜ ਨਹੀਂ ਹੈ। ਇਸ ਤਰਹ ਵੀ ਮੈਂ ਕਹਿ ਦਿਆਂ, ਅਖੰਡ ਪਾਠ ਵਿਚ ਤੇ ਕੋਈ ਵਿਰਲਾ ਹੀ ਹੋਵੇਗਾ, ਜਿਸ ਦਾ ਪਾਠ ਕਰਨਾ ਸਹਿਜ ਹੋਵੇ। ਪਰੋਫੈਸ਼ਨਲ ਕੀਰਤੀਨਆਂ ਵਿਚੋਂ ਵੀ ਕੋਈ ਥੋੜੇ ਜਿਹੇ ਹੁੰਦੇ ਨੇ, ਜਿੰਨ੍ਹਾਂ ਦਾ ਕੀਰਤਨ ਸਹਿਜ ਹੁੰਦਾ ਹੈ, ਨਹੀਂ ਤੇ ਨਹੀਂ ਹੁੰਦਾ। ਅੰਦਰ ਦੀ ਉਮੰਗ ਕੀਰਤਨ ਪੈਦਾ ਕਰਦੀ ਹੈ। ਅੰਦਰ ਦੀ ਚਾਹਤ ਪੈਦਾ ਕਰਦੀ ਹੈ। ਧਾਰਮਿਕ ਕਰਮ ਜੇਕਰ ਸਹਿਜ ਬਣ ਗਏ ਨੇ ਤਾਂ ਮਹਾਰਾਜ ਕਹਿੰਦੇ ਨੇ ਪਰਮਾਤਮਾ ਨਾਲ ਪਹਿਲੀ ਲਾਵ ਤੇ ਹੋ ਗਈ। ਦੂਸਰੀ ਵਿਚ ਕਹਿੰਦੇ ਨੇ ਮਹਾਰਾਜ, ਉਹ ਮਨੁੱਖ ਅਨਾਹਦ ਦੇ ਵਾਜੇ ਸੁਨਣ ਲਗ ਪੈਂਦਾ ਹੈ। ਆਵਾਜ਼ ਪਰਮਾਤਮਾ ਦੀ, ਬਸ ਹੁਣ ਫਿਰ ਇਸ ਦਾ ਨਿਸਚਾ ਨਹੀਂ ਡੋਲਦਾ, ਕਿਉਂਕਿ ਹੁਣ ਸੁਣ ਲਿਆ ਹੈ। ਕਰਮ ਕਾਂਡ ਤਕ, ਪਹਿਲੀ ਲਾਵ ਤਕ ਖ਼ਤਰਾ ਵੀ ਹੈ। ਮਨੁੱਖ ਪਿੱਛੇ ਵੀ ਮੁੜ ਸਕਦਾ ਹੈ। ਰੁਕ ਵੀ ਸਕਦਾ ਹੈ, ਰੁਕਿਆ ਵੀ ਰਹਿ ਸਕਦਾ ਹੈ। ਲਾਵ ਦੂਜੀ ਹੋ ਗਈ, ਹੁਣ ਰੁਕੇਗਾ ਨਹੀਂ। ਕਿਉਂਕਿ ਇਸ ਨੇ ਅਨਾਹਦ ਨਾਦ ਸੁਣ ਲਿਆ ਹੈ, ਅਨਾਹਦ ਨਾਦ ਪਰਮਾਤਮਾ ਦੀ ਆਵਾਜ਼ ਹੈ।

**ਅਨਹਦ ਬਾਣੀ ਨਾਦੁ ਵਜਾਇਆ ॥੩॥**

-----

**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ ॥**

ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ:-

ਅਨਹਦ ਦੇ ਵਾਜੇ ਵਜਣ ਲਗ ਪਏ। ਅਨਾਹਦ ਨਾਦ ਸੁਣਾਈ ਦੇਣ ਲਗ ਪਿਆ। ਇਹ ਮਨੁੱਖ ਪਿੱਛੇ ਨਹੀਂ ਮੁੜ ਸਕਦਾ, ਕਿਉਂਕਿ ਇਸ ਨੇ ਸੁਣ ਲਿਆ ਹੈ। ਅਨਾਹਦ ਨਾਦ ਦਾ ਸੁਨਣਾ ਅਨੰਦ ਬਣਾ ਦਿੰਦਾ ਹੈ ਔਰ ਬੜਾ ਭਾਰੀ ਚਾਉ ਪੈਦਾ ਕਰ ਦਿੰਦਾ ਹੈ। ਪਰ ਅਜੇ ਸੁਣਿਆ ਹੈ, ਵੇਖਿਆ ਨਹੀਂ। ਜਿਵੇਂ ਦੂਰ ਤੋਂ ਕਿਸੇ ਦੀ ਆਵਾਜ਼ ਸੁਣੀ ਤੇ ਹੈ, ਦੇਖਿਆ ਨਹੀਂ। ਸੁਨਣ ਵਿਚ ਰਸ ਤੇ ਹੈ, ਬਥੇਰਿਆਂ ਨੂੰ ਆਉਣ ਲਗ ਪੈਂਦਾ ਹੈ, ਅਗਰ ਕੀਰਤਨ ਦਾ ਰਸ ਆਉਣ ਲਗ ਪਿਆ ਹੈ, ਸੁਣਿਆਂ, ਤਾਂ ਸਮਝ ਲੈਣਾ ਪਰਮਾਤਮਾ ਦੀ ਆਵਾਜ਼ ਕੁਛ ਨਾ ਕੁਛ ਗਹਰਾਈ ਵਿਚ ਸੁਣ ਰਿਹੇ ਹਾਂ ਅਤੇ ਇਕ ਦਿਨ ਅਨਾਹਦ ਨਾਦ ਸੁਨਣ ਤੇ ਅਵਸਥਾ ਬਣਾ ਦੇਵੇਗੀ। ਅਗਰ ਕੀਰਤਨ ਸੁਨਣ ਵਿਚ ਰਸ ਆ ਰਿਹਾ ਹੈ। ਇਸ ਲਈ ਇਹ ਮਨੁੱਖ ਇਤਨਾ ਗਹਰਾ ਚਲਾ ਜਾਏਗਾ, ਅਨਾਹਦ ਨਾਦ ਵੀ ਸੁਣ ਲਏਗਾ ਜੋ ਬ੍ਰਹਿਮੰਡ ਵਿਚ ਵਿਆਪਕ ਹੈ। ਤੀਸਰੀ ਵਿਚ ਮਹਾਰਾਜ ਕਹਿੰਦੇ ਨੇ, ਉਹ ਸੁਨਣਾ ਮਨੁੱਖ ਨੂੰ ਬੈਰਾਗੀ ਬਣਾ ਦੇਵੇਗਾ। ਸੰਸਾਰ ਦਾ ਰਾਗ ਨਹੀਂ ਰਹੇਗਾ, ਪਰਵਾਰ ਦਾ ਰਾਗ ਨਹੀਂ ਰਹੇਗਾ। ਪਦਾਰਥਾਂ ਦਾ ਰਾਗ ਨਹੀਂ ਰਹੇਗਾ। ਜੀਵੇਗਾ ਪਰਵਾਰ ਦੇ ਵਿਚ, ਨਿਰਲੇਪ। ਰਾਗ ਨਹੀਂ ਰਹੇਗਾ। ਪਕੜ ਨਹੀਂ ਰਹੇਗੀ। ਜੀਵੇਗਾ ਪਦਾਰਥਾਂ ਵਿਚ, ਉਸ ਨੂੰ ਪਤਾ ਹੈ ਤਨ ਇਸੇ ਤਰਹ ਜੀ ਸਕਦਾ ਹੈ, ਪਰ ਪਦਾਰਥਾਂ ਵਿਚ ਉਸ ਦਾ ਰਾਗ ਨਹੀਂ ਰਹੇਗਾ, ਵੈਰਾਗ ਹੋ ਜਾਏਗਾ। ਸੰਸਾਰ ਦੇ ਵਿਚ ਰਹੇਗਾ, ਪਦਾਰਥਾਂ ਦੇ ਵਿਚ ਰਹੇਗਾ, ਪਰਵਾਰ ਦੇ ਵਿਚ ਰਹੇਗਾ ਪਰ ਉਸ ਦੇ ਅੰਦਰ ਰਾਗ ਨਹੀਂ ਹੋਵੇਗਾ, ਪਕੜ ਨਹੀਂ ਰਹੇਗੀ। ਭਾਵ ਪਰਵਾਰ ਉਸ ਦੀ ਖੁਸ਼ੀ ਦਾ ਬਾਇਸ ਨਹੀਂ ਰਹੇਗਾ। ਪਦਾਰਥ ਉਸ ਦੇ ਅਨੰਦ ਦਾ ਕਾਰਣ ਨਹੀਂ ਹੋਵੇਗਾ। ਸੰਸਾਰ ਵਿਚ ਉਸ ਦੀ ਰੁਚੀ ਨਹੀਂ ਰਹੇਗੀ। ਰਹੇਗਾ ਸੰਸਾਰ ਵਿਚ, ਇਸ ਨੂੰ ਮਹਾਂਪੁਰਸ਼ ਪਰਤੱਖ ਪਰਮਾਣ ਦੇ ਰਾਹੀਂ ਸਪਸ਼ਟ ਕਰਦੇ ਰਹਿੰਦੇ ਨੇ। ਜੈਸੇ ਪੱਕਾ ਨਾਰੀਆਲ ਹੈ, ਗਿਰੀ ਖ਼ੋਲ ਦੇ ਅੰਦਰ ਹੈ। ਹੈ ਤੇ ਬੰਦ, ਆਜ਼ਾਦ ਨਹੀਂ ਹੈ, ਲੇਕਿਨ ਖ਼ੋਲ ਨਾਲ ਸੰਬੰਧ ਤੋੜ ਬੈਠੀ ਹੈ। ਇਸ ਗਿਰੀ ਦਾ ਸੰਬੰਧ ਟੁੱਟ ਗਿਆ ਹੈ। ਅਗਰੇ ਖ਼ੋਲ ਟੁੱਟ ਜਾਏ ਇਹ ਗਿਰੀ ਨਹੀਂ ਟੁੱਟੇਗੀ। ਸਰੀਰ ਟੁੱਟ ਜਾਏ ਇਸ ਦੇ ਮਨ ਵਿਚ ਕੋਈ ਦੁਖਦ ਘਟਨਾ ਨਹੀਂ ਘਟੇਗੀ, ਕਿਉਂਕਿ ਇਹ ਤੇ ਸੰਬੰਧ ਹੀ ਤੋੜ ਬੈਠਾ ਹੈ। ਐਸਾ ਮਨੁੱਖ ਖਿੜੇ ਮੱਥੇ ਸ਼ਹੀਦ ਹੋ ਸਕਦਾ ਹੈ। ਆਪਣੇ ਪ੍ਰਾਣ, ਧਰਮ, ਕੌਮ ਤੋਂ ਖੁਸ਼ੀ ਨਾਲ ਦੇ ਸਕਦਾ ਹੈ। ਜੋ ਭੈ ਭੀਤ ਹੋ ਕੇ ਦੇਵੇ, ਰੋਂਦਿਆਂ ਪਿਟਦਿਆਂ ਦੇਵੇ, ਉਹ ਤੇ ਅਜੇ ਕੱਚਾ ਨਾਰੀਆਲ ਹੈ। ਨਾਰੀਅਲ ਤੋੜੋਗੇ ਤਾਂ ਗਿਰੀ ਵੀ ਟੁੱਟੇਗੀ। ਜਗਤ ਦਾ ਮਾੜਾ ਜਿਹਾ ਦੁੱਖ ਵੀ ਇਸ ਦੇ ਦਿਲ ਨੂੰ ਤੋੜ ਕੇ ਰਖ ਦੇਵੇਗਾ। ਕਿਉਂਕਿ ਜੁੜਿਆ ਹੋਇਆ ਹੈ, ਕੱਚਾ ਨਾਰੀਅਲ ਹੈ। ਬੈਰਾਗ ਜਿੱਥੇ ਪੱਕ ਗਿਆ ਹੈ, ਪੱਕਾ ਨਾਰੀਅਲ ਹੈ। ਅਗਰ ਖ਼ੋਲ ਨੂੰ ਤੋੜ ਵੀ ਦਿੱਤਾ, ਗਿਰੀ ਨਹੀਂ ਟੁਟੇਗੀ। ਕੋਈ ਵੀ ਦੁੱਖ ਉਸ ਦੇ ਦਿਲ ਨੂੰ ਰੱਬ ਨਾਲੋਂ ਤੋੜ ਨਹੀਂ ਸਕਦਾ, ਚਾਹੇ ਕਿਤਨਾ ਹੀ ਦੁੱਖ ਹੋਵੇ। ਤੁਸੀਂ ਇਤਿਹਾਸ ਤੇ ਪੜ੍ਹ ਕੇ ਦੇਖੋ, ਕਿਹੜਾ ਭਗਤ ਹੈ ਜੋ ਮਹਾਨ ਦੁੱਖਾਂ ਤੋਂ ਨਹੀਂ ਲੰਘਿਆ। ਛੋਟੀਆਂ ੨ ਗੱਲਾਂ ਤੇ ਲੋਕਾਂ ਦੀ ਸ਼ਰਧਾ ਟੁੱਟ ਜਾਂਦੀ ਹੈ। ਸਾਰੇ ਭਗਤਾਂ ਦਾ ਜੀਵਨ ਪੜ੍ਹ ਕੇ ਦੇਖ ਲਉ। ਸਾਰੇ ਸੰਤ ਤੇ ਅਵਤਾਰਾਂ ਦਾ ਜੀਵਨ ਪੜ੍ਹ ਕੇ ਦੇਖ ਲਉ। ਮੌਤ ਦਾ ਡਰ ਉਨ੍ਹਾਂ ਦੇ ਸਾਹਮਣੇ ਰਖਿਆ ਗਿਆ ਔਰ ਉਨ੍ਹਾਂ ਨੂੰ ਸ਼ਹੀਦ ਕੀਤਾ ਗਿਆ, ਹਸਦੇ ਹੀ ਰਹੇ।

**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**

**man na ddigai tann kaahae ko ddaraae |**

*My mind was not shaken; why should my body be afraid?*

**ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥**

(ਅੰਗ ੧੧੬੨)

**charan kamal chit rehiou samaae | rehaao |**
***My consciousness remained immersed***
***in the Lotus Feet of the Lord. ||1||Pause||***

ਭਗਤ ਕਬੀਰ ਜੀ ਕਹਿੰਦੇ ਨੇ, ਤੁਸੀਂ ਮੈਨੂੰ ਮੌਤ ਦਾ ਡਰ ਕੀ ਦਿੰਦੇ ਹੋ:-

**ਮੈ ਨ ਮਰਉ ਮਰਿਬੋ ਸੰਸਾਰਾ ॥**

(ਅੰਗ ੩੫੨)

**mai ns maroo marbo sansaaraa |**
**I shall not die as the rest of the world dies,**

ਹੁਣ ਮੈਨੂੰ ਸਮਝ ਆ ਗਈ ਹੈ:-

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**kabeer jis maranae tae jag ddarai maerae man aanand |**
***Kabeer, the world is afraid of death -***
***that death fills my mind with bliss.***

**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**

(ਅੰਗ ੧੩੬੫)

**maranae hee tae paaeeai pooran paramaanand |22|**
***It is only by death that perfect, supreme bliss is obtained. ||22||***

ਖ਼ੋਲ ਦੇ ਨਾਲੋਂ ਤੇ ਅਸੀਂ ਪਹਿਲੇ ਹੀ ਟੁੱਟੇ ਹੋਏ ਹਾਂ। ਖ਼ੋਲ ਟੁੱਟ ਜਾਏ ਤੇ ਟੁੱਟ ਜਾਏ। ਇਹ ਇਕ ਅਵਸਥਾ ਹੁੰਦੀ ਹੈ, ਮਹਾਂ-ਬੈਰਾਗੀ ਦੀ। ਸੰਸਾਰ ਦੇ ਵਿਚ ਤੇ ਹੈ, ਸੰਸਾਰ ਵਿਚ ਨਹੀਂ ਹੈ। ਪਰਵਾਰ ਦੇ ਵਿਚ ਹੈ, ਪਰਵਾਰ ਦੇ ਵਿਚ ਨਹੀਂ ਹੈ। ਮਾਤਾ ਤ੍ਰਿਪਤਾ ਜੀ ਇਹੀ ਤੇ ਕਹਿੰਦੀਆਂ ਸਨ, **'ਨਾਨਕ'** ਜੀ, ਤੁਸੀਂ ਘਰ ਦੇ ਵਿਚ ਹੁੰਦੇ ਹੋਏ, ਇੰਝ ਲਗਦਾ ਹੈ ਜਿਵੇਂ ਤੁਸੀਂ ਘਰ ਦੇ ਵਿਚ ਨਹੀਂ ਹੋ। ਤੁਹਾਡਾ ਹੋਣਾ ਇਸ ਤਰੀਕੇ ਨਾਲ ਹੁੰਦਾ ਹੈ। ਇਹੀ ਹਾਲਤ, ਇਹੀ ਗਿਲਾ, ਕਬੀਰ ਜੀ ਦੀ ਮਾਂ ਕਬੀਰ ਤੇ ਕਰਦੀ ਸੀ। ਜਦੋਂ ਵੀ ਕੋਈ ਪ੍ਰਭੂ ਦੇ ਮਾਰਗ ਤੇ ਚਲਦਾ ਹੈ, ਇਹ ਤੇ ਅਵਤਾਰੀ ਪੁਰਸ਼ ਸਨ, ਧਾਰਮਿਕ ਜਗਤ ਦੇ ਵਿਚ ਇਹ ਵਖ ਵਖ ਇਹ ਸ਼੍ਰੇਣੀਆਂ ਨੇ। **ਅਵਤਾਰ, ਭਗਤ ਤੇ ਸੰਤ ਅਤੇ ਤੀਸਰੀ ਸ਼੍ਰੇਣੀ ਹੈ ਜਗਿਆਸੂ।** ਇਸ ਨੂੰ ਕਈ ਚਾਰਾਂ ਵਿਚ ਵੀ ਵੰਡਦੇ ਨੇ, ਅਵਤਾਰ, ਸੰਤ, ਸਾਧੂ ਅਤੇ ਜਗਿਆਸੂ। ਅਵਤਾਰ ਇਹ ਤੇ ਮੁਕਤ ਸੀ, ਲੇਕਿਨ ਦਯਾ ਵਸ ਹੋ ਕੇ ਫਿਰ ਆ ਗਿਆ ਹੈ। ਜੀਵਾਂ ਤੇ ਦਯਾ ਖਾ ਕੇ ਆ ਗਿਆ ਹੈ, ਬਈ ਮੈਂ ਤੇ ਮੁਕਤ ਹੋ ਗਿਆ ਹਾਂ, ਹੋਰਨਾਂ ਨੂੰ ਮੁਕਤ ਕਰਾਂ। ਵਿਚਾਰੇ ਬੰਧਨਾਂ ਵਿਚ ਪਏ ਨੇ, ਦੁੱਖਾਂ ਵਿਚ ਪਏ ਨੇ। ਸਰੀਰ ਦੀ ਕੈਦ ਵਿਚ ਆ ਜਾਂਦਾ ਹੈ, ਲੇਕਿਨ ਫਿਰ ਵੀ ਉਹ ਸਰੀਰ ਦੀ ਕੈਦ ਵਿਚ ਨਹੀਂ ਹੁੰਦਾ। ਇਸੇ ਨੂੰ ਗੁਰਬਾਣੀ ਇੰਝ ਕਹਿੰਦੀ ਹੈ:-

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥**

(ਅੰਗ ੭੪੯)

janam maran duhehoo meh naahee jan paroupakaaree aaeae |

*Those generous, humble beings are above both birth and death.*

ਦੇਸ਼ ਵਿਦੇਸ਼ ਦਾ ਭਰਮਣ ਕਰਦਿਆਂ, ਮੈਨੂੰ ਕਈ ਜੇਲਾਂ ਵਿਚ ਵੀ ਕਥਾ ਕਰਨੀ ਪੈਂਦੀ ਹੈ। ਕਨੇਡਾ ਵਿਚ ਵੈਨਕੂਵਰ ਦੀ ਸੈਂਟ੍ਰਲ ਜੇਲ ਵਿਚ ਮੇਰਾ ਕਈ ਦਫਾ ਜਾਣਾ ਹੋਇਆ ਹੈ। ਇੰਦੌਰ ਵਿਚ ਹਰ ਸਾਲ ਅਪਰੈਲ ਦੇ ਮਹੀਨੇ ਵਿਚ ਮੈਂ ਦੋ ਦਿਨ ਜੇਲ ਵਿਚ ਕਥਾ ਕਰਦਾ ਹਾਂ। ਨਾਲ ਇਕ ਦੋ ਰਾਗੀ ਸਿੰਘ ਵੀ ਜਾਂਦੇ ਨੇ। ਐਤਕੀਂ ਬੰਗਲੌਰ ਦੀ ਜੇਲ ਵਿਚ, ਬਹੁਤ ਵੱਡੀ ਜੇਲ ਸੀ, ਮੈਂ ਤੇ ਛੋਟੀਆਂ ੨ ਜੇਲਾਂ ਵੇਖੀਆਂ ਸਨ। ਚਾਰ ਹਜ਼ਾਰ ਦੇ ਕਰੀਬ ਕੈਦੀ ਸਨ ਔਰ ਮੈਂ ਹੈਰਾਨ, ਪਹਿਲੇ ਇਕ ਦਰਵਾਜ਼ੇ ਤੋਂ ਲੰਘੇ, ਉਸ ਨੂੰ ਚਾਰ ਤਾਲੇ ਲਗੇ ਹੋਏ, ਫਿਰ ਦੂਜੇ ਦਰਵਾਜ਼ੇ ਤੋਂ ਲੰਘੇ, ਉਸ ਨੂੰ ਤਾਲੇ ਲਗੇ ਹੋਏ। ਫਿਰ ਤੀਸਰਾ ਬਹੁਤ ਵੱਡਾ ਕੋਟ, ਅੰਦਰ ਮੈਦਾਨ ਸੀ, ਜਿੱਥੇ ਸਾਰੇ ਕੈਦੀਆਂ ਨੂੰ ਕਥਾ ਸੁਨਣ ਵਾਸਤੇ ਬੈਠਾਇਆ ਸੀ। ਓਥੇ ਵੀ ਗੇਟ। ਕਰਨਾਟਕ, ਤਮਲਨਾਡ ਦੇ ਜੋ ਬਹੁਤ ਸਾਰੇ ਖ਼ਤਰਨਾਕ ਕੈਦੀ ਸਨ, ਸਾਰੇ ਓਥੇ। ਉਸ ਵਿਚ ਚਾਲੀ ਪੰਜਾਹ ਬੀਬੀਆਂ ਸਨ ਬਾਕੀ ਸਾਰੇ ਪੁਰਸ਼ ਸਨ। ਜੇਲਰ, ਰੱਬੀ ਖੇਡ, ਸਿੰਘ ਸੀ। ਹੁਣ ਉਸ ਦਾ ਆਫ਼ਿਸ ਵੀ ਅੰਦਰ ਸੀ ਜਿੱਥੇ ਉਹ ਕੰਮ ਕਰਦਾ ਸੀ। ਕੁਛ ਕੈਦੀ ਜੇਲ ਦੇ ਬਾਹਰ ਬਗੀਚੇ ਵਿਚ ਕੰਮ ਕਰ ਰਹੇ ਸਨ। ਓਥੋਂ ਮੈਨੂੰ ਇਹ ਖ਼ਿਆਲ ਮਿਲਿਆ ਇਹ ਜੇਲਰ, ਇਹ ਜੇਲ ਸੁਪਰਿੰਨਟੈਂਡੈਂਟ (Superintendent) ਭਾਵੇਂ ਜੇਲ ਦੇ ਅੰਦਰ ਹੈ ਤਾਂ ਵੀ ਕੈਦੀ ਨਹੀਂ, ਕੈਦੀ ਭਾਵੇਂ ਵਿਚਾਰੇ ਬਾਹਰ ਨੇ ਤਾਂ ਵੀ ਕੈਦੀ ਨੇ। ਭਾਵੇਂ ਜੇਲ ਦੇ ਬਾਹਰ ਕੰਮ ਪਏ ਕਰਦੇ ਨੇ ਤਾਂ ਵੀ ਕੈਦੀ ਨੇ, ਉਹ ਜੇਲਰ ਭਾਵੇਂ ਜੇਲ ਦੇ ਅੰਦਰ ਕੰਮ ਕਰ ਰਿਹਾ ਹੈ ਤਾਂ ਵੀ ਕੈਦੀ ਨਹੀਂ। **ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** ਭਾਵੇਂ ਜਨਮ ਦੇ ਵਿਚ ਵੀ ਨੇ, ਮਰਨ ਦੇ ਵਿਚ ਵੀ ਨੇ, ਸਰੀਰ ਦਾ ਖ਼ਾਤਮਾ ਵੀ ਹੋਵੇਗਾ,ਫਿਰ ਵੀ, **ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** ਸਿਰਫ਼ ਪਰਉਪਕਾਰ ਦੀ ਖ਼ਾਤਰ ਆ ਗਏ।

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**

(ਅੰਗ ੨੯੫)

aap mukat mukat karai sansaar |

*He Himself is liberated, and He liberates the universe.*

ਉਹ ਦੂਜਿਆਂ ਨੂੰ ਮੁਕਤ ਕਰਨ ਲਈ ਆ ਗਏ ਨੇ। ਇਹ ਅਵਤਾਰ ਕਹਿਲਾਉਂਦੇ ਨੇ। ਇਸ ਜੀਵਨ ਵਿਚ ਜੋ ਜਪ ਜਪ ਕੇ, ਸਾਧਨਾ ਕਰ ਕਰ ਕੇ ਜੋ ਮੁਕਤ ਹੋ ਗਿਆ ਹੈ, ਉਹ ਸੰਤ ਕਹਿਲਾਉਂਦਾ ਹੈ। ਮੁਕਤ ਹੋਣ ਦੀ ਜੋ ਸਾਧਨਾ ਕਰ ਰਿਹਾ ਹੈ ਪਰ ਅਜੇ ਸ਼ਿਖਰ ਤੇ ਨਹੀਂ ਪਹੁੰਚਿਆ, ਉਹ ਸਾਧੂ ਕਹਿਲਾਉਂਦਾ ਹੈ। ਮੁਕਤ ਹੋਣ ਦਾ ਚਾਉ ਪੈਦਾ ਹੋ ਗਿਆ ਹੈ, ਤੜਪ ਪੈਦਾ ਹੋ ਗਈ ਹੈ, ਚਲਿਆ ਨਹੀਂ, ਇਹ ਜਗਿਆਸੂ ਕਹਿਲਾਉਂਦਾ ਹੈ। ਜਾਗ ਪਿਆ ਹੈ। ਇਸ ਤਰਹ ਦੀ ਵੰਡ ਕੀਤੀ ਗਈ ਹੈ, **ਜਗਿਆਸੂ, ਸਾਧੂ, ਸੰਤ ਅਤੇ ਅਵਤਾਰ।** ਜੈਸੇ ਜੈਸੇ ਸ਼ਿਖਰ ਤੇ ਚੜ੍ਹੋਗੇ ਤਾਦਾਦ ਘਟਦੀ ਜਾਏਗੀ। ਜਿਤਨੇ ਜਗਿਆਸੂ ਹੁੰਦੇ ਨੇ, ਉਤਨੇ ਸਾਧੂ ਨਹੀਂ ਹੁੰਦੇ, ਜਿਤਨੇ ਸਾਧੂ ਹੁੰਦੇ ਨੇ ਉਤਨੇ ਸੰਤ ਨਹੀਂ ਹੁੰਦੇ ਔਰ ਜਿਤਨੇ ਸੰਤ ਹੁੰਦੇ ਨੇ, ਅਵਤਾਰ ਤੇ ਕਦੀ ਕਦਾਈਂ।

*ਹਜ਼ਾਰੋਂ ਸਾਲ ਨਰਗਿਸ ਆਪਣੀ ਬੇ-ਨੂਰੀ ਪੇ ਰੋਤੀ ਹੈ,*
*ਬੜੀ ਮੁਸ਼ਕਿਲ ਸੇ ਹੋਤਾ ਹੈ ਦੀਦਾਵਰ ਪੈਦਾ।*

ਇਹ ਤੇ ਕਦੇ ਕਦਾਈਂ, ਮਨੁੱਖਤਾ ਦੇ ਚਮਨ ਵਿਚ ਕੋਈ ਐਸਾ ਫੁੱਲ ਖਿੜਦਾ ਹੈ, ਮਨੁੱਖਤਾ ਨੂੰ ਮੁਅਤੱਰ ਕਰ ਦਿੰਦਾ ਹੈ। ਬਾਗੋ ਬਾਗ ਕਰ ਦਿੰਦਾ ਹੈ। ਬੜੀ ਲੰਬੀ ਉਡੀਕ ਕਰਨੀ ਪੈਂਦੀ ਹੈ। ***ਹਜ਼ਾਰੋਂ ਸਾਲ ਨਰਗਿਸ ਆਪਣੀ ਬੇ-ਨੂਰੀ ਪੇ ਰੋਤੀ ਹੈ, ਬੜੀ ਮੁਸ਼ਕਿਲ ਸੇ ਹੋਤਾ ਹੈ ਦੀਦਾਵਰ ਪੈਦਾ।***

ਤੀਸਰਾ ਪੜਾਅ, ਇੰਞ ਕਹਿ ਲਈਏ ਇਹ ਸਾਧੂ ਦਾ, ਸਾਧਨਾ ਕਰਦਾ ਪਿਆ ਹੈ ਔਰ ਸਾਧਨਾ ਕਰ ਕਰ ਕੇ ਅੱਗੇ ਲੰਘ ਗਿਆ ਹੈ। ਇਤਨਾ ਅੱਗੇ ਲੰਘ ਗਿਆ ਹੈ ਕਿ ਬੈਰਾਗ ਪੈਦਾ ਹੋ ਗਿਆ ਹੈ। **ਬੈਰਾਗ ਦੀ ਅਵਸਥਾ**, ਹੁਣ ਕੋਈ ਖਿੱਚ ਨਹੀਂ ਰਹੀ ਪਰਵਾਰ ਦੀ, ਹੁਣ ਕੋਈ ਖਿੱਚ ਨਹੀਂ ਰਹੀ ਪਦਾਰਥਾਂ ਦੀ। ਲੋਕੀਂ ਤੇ ਆਉਂਦੇ ਹਨ, ਪਰਵਾਰ ਦੀਆਂ ਕਾਮਨਾਵਾਂ, ਸੰਸਾਰ ਦੀਆਂ ਕਾਮਨਾਵਾਂ, ਆਰਥਿਕ ਅਵਸਥਾ ਦੀਆਂ ਕਾਮਨਾਵਾਂ ਲੈ ਕੇ ਗੁਰਦੁਆਰੇ ਆਉਂਦੇ ਨੇ। ਅਜੇ ਇਹ ਪਹਿਲੀ ਲਾਵ ਹੀ ਨਹੀਂ ਹੋਈ। **ਕਾਮਨਾ ਕਰਕੇ ਕਰਮ ਕਰਨਾ, ਕਰਮ ਧੰਧਾ। ਭਾਵਨਾ ਕਰਕੇ ਕਰਮ ਕਰਨਾ, ਕਰਮ ਧਰਮ।** ਸ਼ਰਧਾ ਜੁੜੀ ਨਹੀਂ, ਭਾਵਨਾ ਜੁੜੀ ਨਹੀਂ, ਕਾਮਨਾ ਹੀ ਜੁੜੀ ਹੋਈ ਹੈ, ਆਪਣੀ ਮੰਗ। ਸੰਸਾਰ ਵਿਚ ਆਉਣਾ ਵੀ ਦੋ ਤਰ੍ਹਾਂ ਦੇ ਨਾਲ ਹੁੰਦਾ ਹੈ। ਵਾਸ਼ਨਾ ਕਰਕੇ ਆਉਣਾ ਹੁੰਦਾ ਹੈ ਸੰਸਾਰ ਵਿਚ, ਦਯਾ ਵਸ ਹੋ ਕੇ ਆਉਣਾ ਹੁੰਦਾ ਹੈ ਸੰਸਾਰ ਵਿਚ। ਅਵਤਾਰ ਜਨਮ ਲੈਂਦੇ ਨੇ ਦਯਾ ਵਸ ਹੋ ਕੇ। ਸਾਡਾ ਆਉਣਾ ਹੋਇਆ ਹੈ ਵਾਸ਼ਨਾ ਕਰਕੇ। ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ:-

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥**
**jug jug maer sareer kaa baasanaa badhaa aavai jaavai|**
***Since time immemorial, on account of the bondage of unfulfilled desires, the Jiv has been suffering transmigration.***

**ਫਿਰਿ ਫਿਰਿ ਫੇਰਿ ਵਟਾਈਐ ਗਿਆਨੀ ਹੋਇ ਮਰਮੁ ਕਉ ਪਾਵੈ॥**
**( ਵਾਰ ੧ ਪਉੜੀ ੧੫)**
**fir fir faer vattaaeeai giaanee hoe maram ko paavai|**
***Time and again, the body is changed, but the mystery of this change can be understood by becoming knowledgeable.***

ਮਨੁੱਖ ਬੁੱਢਾ ਹੋ ਜਾਂਦਾ ਹੈ, ਵਾਸ਼ਨਾ ਬੁੱਢੀ ਨਹੀਂ ਹੁੰਦੀ। ਮਨੁੱਖ ਮਰ ਜਾਂਦਾ ਹੈ, ਵਾਸ਼ਨਾ ਨਹੀਂ ਮਰਦੀ। ਇਹ ਵਾਸ਼ਨਾ ਅਗਲਾ ਜਨਮ ਕਰਾ ਦਿੰਦੀ ਹੈ।

ਦੂਸਰਾ ਨੁਕਤਾ

ਰੋਜ਼ ਰੋਜ਼ ਜੀਵਨ ਛੋਟਾ ਹੋ ਰਿਹਾ ਹੈ, ਰੋਜ਼ ਰੋਜ਼ ਮਨੁੱਖ ਦੇ ਕਰਮ ਵੱਧ ਰਹੇ ਨੇ, ਰੋਜ਼ ਕਰ ਰਿਹਾ ਹੈ ਕਰਮ ਔਰ ਜਿੰਨ੍ਹਾਂ ਕਰਮਾਂ ਨੂੰ ਮਾਨਸਿਕ ਤੌਰ ਤੇ ਕਰ ਰਿਹਾ ਹੈ, ਉਹ ਤੇ ਲਿਖੇ ਜਾ ਰਹੇ ਨੇ। ਰੋਜ਼ ਰੋਜ਼ ਕਰਮਾਂ ਦੀ ਖੇਤੀ ਵੱਡੀ ਹੋ ਰਹੀ ਹੈ! ਰੋਜ਼ ਰੋਜ਼ ਜੀਵਨ ਦਾ ਚੋਲਾ ਛੋਟਾ ਹੋ ਰਿਹਾ ਹੈ। ਜੀਵਨ ਦੀ ਚੱਦਰ ਛੋਟੀ ਹੋ ਜਾਂਦੀ ਹੈ। ਇਕ ਦਿਨ ਚੱਦਰ ਤੇ ਖ਼ਤਮ ਹੋ ਗਈ, ਬੋਏ ਹੋਏ ਬੀਜ ਰਹਿ ਗਏ, ਕਰਮ ਰਹਿ ਗਏ। ਉਹ ਫਿਰ ਅਗਲੇ ਜਨਮ ਵਿਚ ਸਾਥ ਚਲਦੇ ਨੇ। ਕਬੀਰ ਜੈਸਾ ਸੰਤ ਵੀ ਕਹਿੰਦਾ ਹੈ:-

**ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥**
**apanae karam kee gatt mai kiaa jaano |**
***What do I know, about the state of my karma?***

**ਮੈ ਕਿਆ ਜਾਨਉ ਬਾਬਾ ਰੇ ॥੧॥ ਰਹਾਉ ॥**

(ਅੰਗ ੮੭੦)

mai kiaa jaano baabaa rae |1| rehaao |
*What do I know, O Baba? ||1||Pause||*

ਮੈਂ ਕੀ ਜਾਣਾ, ਹੁਣ ਜੋ ਕੁਛ ਮੈਂ ਹਾਂ ਅਤੇ ਭੋਗਦਾ ਪਿਆ ਹਾਂ ਪਤਾ ਨਹੀਂ ਕਿਹੜੇ ਕਰਮਾਂ ਨੇ ਗਤੀ ਕੀਤੀ ਹੈ। **ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥** ਬੀਜ ਅੱਜ ਬੋਇਆ ਹੈ, ਇਹ ਫਲ ਤਕ ਅਪੜੇ, ਇਹ ਸਮੇਂ ਦਾ ਅੰਤਰਾਲ ਹੈ, ਗੈਪ (Gap) ਹੈ। ਕਰਮ ਮੈਂ ਅੱਜ ਕੀਤਾ ਹੈ, ਫਲ ਤੇ ਅੱਜ ਹੈ ਕੋਈ ਨਹੀਂ। ਸਮੇਂ ਦਾ ਅੰਤਰਾਲ ਹੈ। ਕਈ ਦਫ਼ਾ ਪਤਾ ਹੀ ਨਹੀਂ ਚਲਦਾ ਕਿ ਇਹ ਫਲ ਮੈਨੂੰ ਕਿਉਂ ਮਿਲਿਆ। ਫਲ ਦੋ ਹੀ ਹੁੰਦੇ ਨੇ ਪਰ ਜ਼ਮੀਨ ਵਿਚ ਜਿਤਨੇ ਬੀਜ ਬੋਈਏ ਉਤਨੇ ਫਲ ਨੇ। ਲੇਕਿਨ ਜੀਵਨ ਵਿਚ ਕਰਮਾਂ ਦੇ ਜਿਤਨੇ ਵੀ ਬੀਜ ਬੋਈਏ, ਦੋ ਹੀ ਫਲ ਨੇ, **ਸੁਖ ਅਤੇ ਦੁੱਖ**। ਬਸ ਇਹ ਦੋ ਹੀ ਫਲ ਨੇ, **ਹੋਰ ਕੋਈ ਫਲ ਨਹੀਂ**। ਅਗਰ ਦੁੱਖ ਫਲੀਭੂਤ ਹੋਇਆ ਹੈ ਤਾਂ ਮੇਰੇ ਕੋਲੋਂ ਐਸਾ ਕੁਛ ਬੋਇਆ ਗਿਆ ਹੈ। ਬਿਨਾਂ ਬੀਜ ਤੋਂ ਦੁੱਖ ਨਹੀਂ ਹੁੰਦਾ। ਅਗਰ ਸੁਖ ਹੈ ਤਾਂ ਬਿਨਾਂ ਬੀਜ ਦੇ ਨਹੀਂ ਹੁੰਦਾ। ਪਰ ਦੁੱਖ ਹੈ, ਬੰਦਾ ਕਹਿੰਦਾ ਹੈ, ਅੱਜ ਤੇ ਮੈਂ ਕੁਛ ਕੀਤਾ ਹੀ ਨਹੀਂ। ਸਾਲ ਭਰ, ਛੇ ਮਹੀਨੇ ਵਿਚ ਤੇ ਮੈਂ ਕੁਛ ਕੀਤਾ ਨਹੀਂ। ਕੀ ਪਤਾ ਉਸ ਤੋਂ ਪਹਿਲੇ ਕੁਛ ਕੀਤਾ ਹੋਵੇ। **ਅਪਨੇ ਕਰਮ ਕੀ ਗਤਿ ਮੈ ਕਿਆ ਜਾਨਉ ॥** ਐਸਾ ਨਹੀਂ ਕਿ, ਤੂੰ ਬੋਇਆ ਨਹੀਂ ਤੇ ਪੈਦਾ ਹੋ ਗਿਆ ਹੈ, ਨਹੀਂ:-

**ਆਪੇ ਬੀਜਿ ਆਪੇ ਹੀ ਖਾਹੁ ॥**

(ਜਪੁਜੀ ਸਾਹਿਬ)

aapae beej aapae hee khaahu |
You shall harvest what you plant.

ਤੂੰ ਜ਼ਰੂਰ ਬੀਜਿਆ।

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

(ਅੰਗ ੧੩੪)

jaehaa beejai so lunai karamaa sandarraa khaet |
As she has planted, so does she harvest; such is the field of karma.

ਤੀਸਰਾ ਫੇਰਾ, ਤੀਸਰੀ ਲਾਵ ਵਿਚ ਮੇਰੇ ਪਾਤਸ਼ਾਹ ਕਹਿੰਦੇ ਨੇ, ਬੜੀ ਰੱਬੀ ਚਾਹਤ ਪੈਦਾ ਹੋ ਜਾਂਦੀ ਹੈ, ਤੜਪ ਪੈਦਾ ਹੋ ਜਾਂਦੀ ਹੈ। ਇਸ ਕਰਕੇ ਪੈਦਾ ਹੋ ਜਾਂਦੀ ਹੈ। ਸੰਸਾਰ ਤੋਂ ਮਨ ਬੈਰਾਗੀ ਹੋ ਜਾਂਦਾ ਹੈ। ਰੱਬ ਦੀ ਤੜਪ ਪੈਦਾ ਹੋ ਜਾਂਦੀ ਹੈ। ਪਰਵਾਰ ਤੋਂ ਮਨ ਬੈਰਾਗੀ ਹੋ ਜਾਂਦਾ ਹੈ, ਨਿਰੰਕਾਰ ਦੀ ਖਿੱਚ ਪੈਦਾ ਹੋ ਜਾਂਦੀ ਹੈ। ਪਦਾਰਥਾਂ ਤੋਂ ਮਨ ਬੈਰਾਗੀ ਹੋ ਜਾਂਦਾ ਹੈ, ਪਰਮਾਤਮਾ ਦੀ ਤੜਪ ਪੈਦਾ ਹੋ ਜਾਂਦੀ ਹੈ। ਉਹ ਚਾਉ ਮਨੁੱਖ ਦੇ ਮਨ ਨੂੰ ਬੈਰਾਗੀ ਕਰ ਦਿੰਦਾ ਹੈ।

**ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥**
**ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥**

ਇਹ ਵੱਡਿਆਂ ਭਾਗਾਂ ਦੀ ਪਹਚਾਣ ਕਿ ਸਤਸੰਗ ਦਾ ਮਿਲਾਪ ਹੋ ਗਿਆ। ਪ੍ਰਭੂ ਦੇ

ਗੀਤ ਸੁਣਦੇ ੨, ਉਸਦੀ ਉਸਤਤਿ ਸੁਣਦੇ ੨ ਉਸ ਦੇ ਮਿਲਣ ਦਾ ਚਾਉ ਪੈਦਾ ਹੋ ਗਿਆ, ਮਨ ਬੈਰਾਗੀ ਹੋ ਗਿਆ। ਜਿਸ ਕਰਮ ਵਿਚ ਮਨ ਸ਼ਾਮਿਲ ਨਹੀਂ ਹੁੰਦਾ ਉਸ ਕਰਮ ਦੇ ਸੰਸਕਾਰ ਨਹੀਂ ਬਣਦੇ। ਸੰਸਕਾਰ ਉਸੇ ਦੇ ਬਣਦੇ ਨੇ, ਜਿਸ ਕਰਮ ਵਿਚ ਮਨ ਪੂਰਾ ਹੋਵੇ, ਵਰਨਾ ਨਹੀਂ ਬਣਦੇ।

ਇਹ ਇਕ ਹਕੀਕਤ ਹੈ, ਇਹ ਇਕ ਸਚਾਈ ਹੈ ਕਿ ਹਰ ਬੁਰੇ ਕਰਮ ਦੇ ਵਿਚ ਮਨ ਪੂਰਾ ਹੁੰਦਾ ਹੈ। ਹਰ ਸ਼ੁਭ ਕਰਮ ਵਿਚ ਮਨ ਟੁੱਟਿਆ ੨ ਹੁੰਦਾ ਹੈ। ਬੁਰੇ ਸੰਸਕਾਰ ਬਣਦੇ ਜਾ ਰਹੇ ਨੇ, ਸਾਰੇ ਸੰਸਾਰ ਵਿਚ। ਸ਼ੁਭ ਸੰਸਕਾਰਾਂ ਦੀ ਛਾਪ ਬੜੀ ਥੋੜੀ ਹੈ। ਇਕ ਦਿਨ ਸਰੀਰਕ ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ। ਉਹ ਜਿਹੜੀ ਸੂਖਸ਼ਮ ਸਰੀਰ ਵਿਚ, **ਜਿਸ ਨੂੰ ਜੀਵ ਆਤਮਾ ਕਹਿੰਦੇ ਨੇ, ਉਹ ਜਿਹੜੇ ਅੰਦਰ ਪਏ ਹੋਏ ਸੰਸਕਾਰ ਨੇ ਉਹ ਅਗਲਾ ਜਨਮ ਕਰਾ ਦਿੰਦੇ ਨੇ। ਕੀ ਅਗਲਾ ਜਨਮ ਤਨ ਦਾ ਹੁੰਦਾ ਹੈ? ਤਨ ਤੇ ਇੱਥੇ ਮਿੱਟੀ ਹੋ ਜਾਂਦਾ ਹੈ, ਰਾਖ਼ ਹੋ ਜਾਂਦਾ ਹੈ। ਇਸ ਤਨ ਦਾ ਅੱਗੇ ਜਨਮ ਨਹੀਂ ਹੁੰਦਾ, ਇਹ ਤੇ ਇੱਥੇ ਹੀ ਰਹਿ ਜਾਂਦਾ ਹੈ। ਅੱਗੇ ਨਵਾਂ ਤਨ ਧਾਰਨ ਕਰਦਾ ਹੈ ਸਾਡਾ ਸੂਖਸ਼ਮ ਸਰੀਰ। ਉਸੇ ਨੂੰ ਰੂਹ ਕਹਿ ਦਿੰਦੇ ਨੇ, ਉਸੇ ਨੂੰ ਜੀਵ ਆਤਮਾ ਕਹਿ ਦਿੰਦੇ ਨੇ। ਉਸੇ ਨੂੰ ਸੂਖਸ਼ਮ ਸਰੀਰ ਕਹਿ** ਦਿੰਦੇ ਨੇ। ਜਿਤਨੇ ਮਨੁੱਖ ਰੋਜ਼ ਤਨ ਕਰਕੇ ਖ਼ਤਮ ਹੋ ਰਹੇ ਨੇ, ਉਤਨੀਆਂ ਰੂਹਾਂ ਜਨਮ ਲੈਣ ਵਾਲੀਆਂ ਬਣ ਜਾਂਦੀਆਂ ਨੇ। ਕਈ ਦਫ਼ਾ ਬੋਧ ਕੁਛ ਨਹੀਂ ਹੁੰਦਾ ਸਮਝ ਕੁਛ ਨਹੀਂ ਹੁੰਦੀ, ਮਨੁੱਖ ਆਪਣੀ ਰਾਏ ਦੇਣ ਲਗ ਪੈਂਦਾ ਹੈ ਬਈ ਗੁਰਮਤਿ ਅਨੁਸਾਰ ਰੂਹਾਂ ਦਾ ਮੰਡਲ ਨਹੀਂ ਹੈ ਤਾਂ ਜਨਮ ਕੌਣ ਲੈਂਦਾ ਹੈ। ਇਹ ਤਨ ਜਨਮ ਲੈਂਦਾ ਹੈ? ਤਨ ਤੇ ਇੱਥੇ ਰਾਖ਼ ਹੋ ਜਾਂਦਾ ਹੈ, ਖ਼ਾਕ ਹੋ ਜਾਂਦਾ ਹੈ। ਅੱਗੇ ਨਵਾਂ ਜਨਮ, ਨਵਾਂ ਚੋਲਾ ਰੂਹ ਧਾਰਨ ਕਰਦੀ ਹੈ। ਉਸ ਨੂੰ ਜੀਵ ਆਤਮਾ ਕਹਿੰਦੇ ਨੇ। ਉਸ ਨੂੰ ਉਰਦੂ ਫ਼ਾਰਸੀ ਵਿਚ ਰੂਹ ਕਹਿੰਦੇ ਨੇ। ਸਾਡੇ ਦੇਸ਼ ਦੀ ਧਾਰਮਿਕ ਭਾਸ਼ਾ ਵਿਚ ਜੀਵ ਆਤਮਾ ਕਹਿ ਦਿੰਦੇ ਨੇ। ਸਰੀਰ ਦੇ ਮਰਨ ਦੇ ਨਾਲ ਜੀਵ ਆਤਮਾ ਨਹੀਂ ਮਰਦੀ ਅਤੇ ਜੀਵ ਆਤਮਾ ਵਿਚ ਅਨੰਤ ਜਨਮਾਂ ਦੇ ਸੰਸਕਾਰ ਨੇ। ਇਕ ਜਨਮ ਦੇ ਨਹੀਂ। ਜੈਸੇ ਸਾਡੇ ਸਰੀਰ ਦੇ ਵਿਚ, ਜਨਮ ਤੋਂ ਲੈ ਕੇ ਹੁਣ ਤਕ ਦਾ ਖਾਧੇ ਹੋਏ ਭੋਜਨ ਦਾ ਅੰਸ਼ ਹੈ। ਜੋ ਇਕ ਬੱਚਾ ਦੁੱਧ ਪੀਂਦਾ ਰਿਹਾ ਹੈ ਫਿਰ ਅੱਗੇ ਖਾਂਦਾ ਰਿਹਾ ਹੈ, ਓਹੀ ਸਰੀਰ ਦਾ ਮਾਸ ਬਣਦਾ ਰਿਹਾ, ਓਹੀ ਹੱਡੀਆਂ ਬਣਦਾ ਰਿਹਾ, ਓਹੀ ਖ਼ੂਨ ਬਣਦਾ ਰਿਹਾ, ਓਹੀ ਚਰਬੀ ਬਣਦਾ ਰਿਹਾ। ਅੱਜ ਤਕ ਜੋ ਖਾਧਾ ਹੈ ਉਹ ਸਾਡਾ ਸਰੀਰ ਹੈ। ਅੱਜ ਤਕ ਜੋ ਮਨ ਨੇ ਕਰਮ ਕੀਤੇ ਨੇ ਉਹ ਸਾਡੇ ਸੰਸਕਾਰ ਨੇ। ਅੱਜ ਤਕ ਜੋ ਵਿਚਾਰਿਆ ਹੈ, ਸੋਚਿਆ ਹੈ, ਚਿੰਤਨ ਕੀਤਾ ਹੈ, ਓਹੀ ਸਾਡੇ ਸੰਸਕਾਰ ਨੇ। ਸਰੀਰ ਦੀ ਮੌਤ ਦੇ ਨਾਲ, ਸੰਸਕਾਰਾਂ ਦੀ ਮੌਤ ਨਹੀ ਹੁੰਦੀ। ਸੰਸਕਾਰ ਇੰਝ ਕਹਿ ਲਈਏ ੯੯ ਫ਼ੀ ਸਦੀ ਲੋਗਾਂ ਦੇ ਠੀਕ ਨਹੀਂ ਹੁੰਦੇ। ਇਹ ਸੰਸਕਾਰ ਅਗਲੇ ਜਨਮ ਦਾ ਕਾਰਣ ਬਣ ਜਾਂਦੇ ਨੇ। ਜਦੋਂ ਦੀ ਇਹ ਜ਼ਮੀਨ ਹੈ, ਇੰਝ ਕਹਿ ਲਉ ਉਦੋਂ ਤੋਂ ਹੀ ਅਸੀਂ ਜੰਮ ਰਹੇ ਹਾਂ ਮਰ ਰਹੇ ਹਾਂ।

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥**

jam jam marai marai fir janmai |

You shall be born and born again, and die and die again, only to be reincarnated again.

**ਬਹੁਤੁ ਸਜਾਇ ਪਇਆ ਦੇਸਿ ਲੰਮੈ ॥**

(ਅੰਗ ੧੦੨੦)

bahut sajaae paeiaa daes lanmai |

You shall suffer terrible punishment, on your way to the land beyond.

-----

**ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥**

(ਅੰਗ ੬੬੬)

**bahutae faer peae kirpan ko ab kichh kirapaa keejai |**
**I was wretched; I wandered through so many cycles of reincarnation. Now, Lord, please bless me with Your Grace.**

ਹੇ ਪ੍ਰਭੂ ਕਿਰਪਾ ਕਰੀਂ, ਇਸ ਜ਼ਮੀਨ ਦੇ ਉੱਪਰ ਤੇ ਕਈ ਫੇਰੇ ਹੋ ਗਏ ਨੇ। ਬਾਰ ਬਾਰ ਆਉਂਦੇ ਰਹੇ ਹਾਂ। **ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥** ਹਰ ਦਫ਼ਾ ਮੈਂ ਜਨਮ ਲੈ ਕੇ, ਜੀਵਨ ਲੈ ਕੇ, ਪ੍ਰਭੂ ਤੇਰੇ ਤੋਂ ਮੈਂ ਵਿਛੜਿਆ ਰਿਹਾ। ਜੀਵਨ ਮੈਂ ਕਾਰੋਬਾਰ ਦੇ ਲੇਖੇ ਲਾਇਆ, ਪਰਵਾਰ ਦੇ ਲੇਖੇ ਲਾਇਆ, ਸੰਸਾਰ ਦੇ ਲੇਖੇ ਲਾਇਆ। ਐਤਕੀਂ ਮੈਂ ਇਹ ਜੀਵਨ ਤੇਰੇ ਲੇਖੇ ਲਾਇਆ।

**.....ਇਹੁ ਜਨਮੁ ਤੁਮ੍ਾਰੇ ਲੇਖੇ ॥**

(ਅੰਗ ੬੯੪)

**.....eihu janam tumaarae laekhae |**
**I dedicate this life to You.**

ਐਤਕੀਂ ਇਹ ਜੀਵਨ ਮੈਂ ਤੈਨੂੰ ਅਰਪਣ ਕੀਤਾ। ਐਤਕੀਂ ਮੈਂ ਜੀ ਰਿਹਾ ਹਾਂ ਸਿਰਫ ਤੇਰੀ ਖ਼ਾਤਿਰ। ਹੁਣ ਮੈਂ ਪਰਵਾਰ ਦੀ ਖ਼ਾਤਿਰ ਨਹੀਂ ਜੀ ਰਿਹਾ। ਹੁਣ ਮੈਂ ਸੰਸਾਰ ਦੀ ਖ਼ਾਤਿਰ ਨਹੀਂ ਜੀ ਰਿਹਾ। ਸੰਸਾਰ ਦੀ ਖ਼ਾਤਿਰ ਨਹੀਂ ਜਿਉਣ ਦਾ ਮਤਲਬ, ਹੁਣ ਮੈਂ ਲੋਭ ਦੀ ਖ਼ਾਤਿਰ ਨਹੀਂ ਜੀ ਰਿਹਾ। ਹੁਣ ਮੈਂ ਵਾਸ਼ਨਾ, ਕਾਮ ਦੀ ਖ਼ਾਤਿਰ ਨਹੀਂ ਜੀ ਰਿਹਾ। ਹੁਣ ਮੈਂ ਹੰਕਾਰ ਦੀ ਖ਼ਾਤਿਰ ਨਹੀਂ ਜੀ ਰਿਹਾ। ਹੇ ਨਿਰੰਕਾਰ! ਹੁਣ ਮੈਂ ਤੇਰੀ ਖ਼ਾਤਿਰ ਜੀ ਰਿਹਾ ਹਾਂ। **ਇਹੁ ਜਨਮੁ ਤੁਮ੍ਾਰੇ ਲੇਖੇ ॥** ਐਸੀ ਜੀਵ ਆਤਮਾ ਦਾ ਫਿਰ ਜਨਮ ਨਹੀਂ ਹੁੰਦਾ। ਗੱਲ ਖ਼ਤਮ ਹੋ ਜਾਂਦੀ ਹੈ। ਸਰੀਰ ਦੇ ਅੰਤ ਹੋ ਜਾਣ ਦੇ ਨਾਲ ਸੰਸਕਾਰਾਂ ਦਾ ਵੀ ਅੰਤ ਹੋ ਜਾਏ, ਹੰਕਾਰ ਦਾ ਵੀ ਅੰਤ ਹੋ ਜਾਏ, ਲੋਭ ਤੇ ਕਾਮ ਦਾ ਵੀ ਅੰਤ ਹੋ ਜਾਏ, ਫਿਰ ਤੇ ਜਨਮ ਹੋਣਾ ਹੀ ਨਹੀਂ। ਅਗਰ ਸਰੀਰ ਦੀ ਮੌਤ ਹੀ, ਜੀਵ ਆਤਮਾ ਯਾ ਮਨ ਦੀ ਮੌਤ ਹੈ। ਕਥਾ ਕੀਰਤਨ ਸੁਣਨ ਦੀ ਵੀ ਲੋੜ ਨਹੀਂ, ਜਪ ਤਪ ਕਰਨ ਦੀ ਵੀ ਲੋੜ ਨਹੀਂ। ਇਕ ਦਿਨ ਮਰਾਂਗੇ ਤੇ ਮੁਕਤ ਹੋ ਜਾਵਾਂਗੇ। ਗੁਰਬਾਣੀ ਦਾ ਵਾਕ:-

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥**

(ਅੰਗ ੯੩)

**baenee kehai sunahu rae bhagtou maran mukat kin paaee |5|**
***Says Baynee, listen, O devotee: who has ever attained liberation after such a death? ||5||***

**ਮਰ ਕੇ ਮੁਕਤੀ ਕਿਸ ਨੂੰ ਮਿਲਦੀ ਹੈ? ਨਹੀਂ ਮਿਲਦੀ।** ਮਰ ਕੇ ਬੰਦਾ ਮਰਦਾ ਹੈ ਫਿਰ ਮਰਨ ਲਈ ਜਨਮ ਲੈਂਦਾ ਹੈ। ਮਰ ਕੇ ਮੁਕਤ ਨਹੀਂ ਹੁੰਦਾ। **ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥** ਮਰ ਕੇ ਕਿਸ ਨੇ ਮੁਕਤ ਪਾਈ ਹੈ। ਜੋ ਜੀਵਨ ਮੁਕਤ ਨਹੀਂ ਹੋਇਆ ਮਰ ਕੇ ਮੁਕਤ ਨਹੀਂ ਹੁੰਦਾ। ਅਗਰ ਮਰਨਾ ਹੀ ਮੁਕਤੀ ਹੈ ਤਾਂ ਫਿਰ ਜਪ ਤਪ ਦੀ ਕੀ ਲੋੜ ਹੈ। ਫਿਰ ਮੰਦਰ, ਮਸਜਿਦ, ਗੁਰਦੁਆਰੇ ਆਉਣ ਦੀ ਕੀ ਲੋੜ ਹੈ। ਫਿਰ ਤਰ੍ਹਾਂ ੨ ਦੀ ਸਾਧਨਾ ਕਰਨ ਦੀ ਕੀ ਲੋੜ ਹੈ। ਇਕ ਇਨ ਮਰਾਂਗੇ ਤੇ ਮੁਕਤ ਹੋ ਜਾਵਾਂਗੇ। ਜਨਮ

ਮਰਨ ਤੋਂ ਛੁਟ ਜਾਵਾਂਗੇ। ਨਹੀਂ, ਤਨ ਨਾਸ ਹੋ ਜਾਂਦਾ ਹੈ, ਜੀਵ ਆਤਮਾ ਅਗਲੇ ਤਨ ਦੀ ਯਾਤਰਾ ਲਈ ਚਲ ਪੈਂਦੀ ਹੈ।

ਪੁਰਾਣੀ ਮਨੌਤ ਇਹ ਹੈ ਕਿ ਜੀਵ ੧੩ ਦਿਨ ਦੇ ਅੰਦਰ ੨ ਕਿਧਰੇ ਨਾ ਕਿਧਰੇ ਗਰਭ ਵਿਚ ਪਰਵੇਸ਼ ਕਰ ਜਾਂਦਾ ਹੈ। ਵੱਧ ਤੋਂ ਵੱਧ ਚਾਲੀ ਦਿਨ, ਐਸੀ ਪੁਰਾਣੀ ਮਨੌਤ ਹੈ। ਦੋ ਤਰ੍ਹਾ ਦੀਆਂ ਜੀਵ ਆਤਮਾਵਾਂ ਲੰਬੇ ਸਮੇਂ ਤਕ ਭਟਕਦੀਆਂ ਨੇ। ਇਕ ਤੇ ਦੁਸ਼ਟ ਆਤਮਾਵਾਂ ਜੋ ਸਾਰੀ ਜ਼ਿੰਦਗੀ ਕਤਲ, ਡਾਕੇ, ਚੋਰੀ ਯਾਰੀ, ਦੁਰਾਚਾਰ, ਬਲਾਤਕਾਰ ਵਿਚ ਬਤੀਤ ਕੀਤੀ ਹੈ। ਕਦੇ ਸੋਚਿਆ ਹੀ ਨਹੀਂ ਧਰਮ ਬਾਰੇ, ਰੱਬ ਬਾਰੇ। ਹੁਣ ਇਸ ਦੇ ਕੋਲ ਭਿਅੰਕਰ ਮਾੜੇ ਸੰਸਕਾਰ ਹੋਣਗੇ। ਜੋ ਕੁਛ ਇਸ ਦੇ ਕੋਲ ਲੇਖਾ ਹੋਵੇਗਾ, ਬੜਾ ਮਾੜਾ। ਜੋ ਕਰਨਾ ਹੈ ਉਹ ਲਿਖਿਆ ਜਾਂਦਾ ਹੈ।

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**

**(ਜਪੁਜੀ ਸਾਹਿਬ)**

**kar kar karanaa likh lai jaahu |**

***actions repeated, over and over again, are engraved on the soul.***

ਬੰਦਾ ਨਾਲ ਲੈ ਕੇ ਜਾਂਦਾ ਹੈ, ਲਿਖਿਆ ਜਾਂਦਾ ਹੈ। ਐਸੀ ਜੀਵ ਆਤਮਾ ਨੂੰ ਜਨਮ ਲੈਣ ਵਿਚ ਬੜਾ ਸਮਾਂ ਲਗ ਜਾਂਦਾ ਹੈ, ਕਿਉਂ? ਜਿਹੜੇ ਉਸ ਦੇ ਸੰਸਕਾਰ ਨੇ ਉਸ ਤਰਹ ਦੇ ਸੰਸਕਾਰਾਂ ਦੀ ਮਾਂ ਚਾਹੀਦੀ ਹੈ, ਤਾਂ ਜਨਮ ਹੋਵੇਗਾ। ਉਸ ਤਰਹ ਦੇ ਸੰਸਕਾਰਾਂ ਦੀ ਗੋਦ ਚਾਹੀਦੀ ਹੈ, ਕੁੱਖ ਚਾਹੀਦੀ ਹੈ, ਤਾਂ ਜਨਮ ਹੋਵੇਗਾ। ਇਸ ਵਾਸਤੇ ਭੈੜੇ ਬੱਚੇ ਨੂੰ ਵੇਖ ਕੇ, ਇਹ ਸਮੁੱਚੇ ਏਸ਼ੀਆ ਵਿਚ ਗਾਲ੍ਹ ਮਾਂ ਨੂੰ ਕਢਦੇ ਨੇ। ਤੂੰ ਠੀਕ ਨਹੀਂ ਹੈਂ, ਕਿਉਂਕਿ ਇਕ ਮਾੜੇ ਸੰਸਕਾਰਾਂ ਦੀ ਜੀਵ ਆਤਮਾ ਨੇ ਤੇਰੇ ਰਾਹੀਂ ਜਨਮ ਲਿਆ ਹੈ ਤੋ ਤੇਰੇ ਵੀ ਸੰਸਕਾਰ ਠੀਕ ਨਹੀਂ ਹੋਣਗੇ ਔਰ ਐਸੀਆਂ ਮਾਵਾਂ ਨੂੰ ਬੜੀ ਤਾੜਨਾ ਕੀਤੀ ਹੈ ਗੁਰਬਾਣੀ ਨੇ:-

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥**

**jih kul poot na giaan beechaaree |**

***That family, whose son has no spiritual wisdom or contemplation***

**ਬਿਧਵਾ ਕਸ ਨ ਭਈ ਮਹਤਾਰੀ ॥੧॥**

**(ਅੰਗ ੩੯੩)**

**bidhavaa kas na bhee mehataaree |1|**

***- why didn't his mother just become a widow? ||1||***

ਜ਼ਬਾਨ ਕੰਬਦੀ ਏ ਅਰਥ ਕਰਨ ਲਗਿਆਂ। ਐ ਮਾਂ! ਇਕ ਦੁਸ਼ਟ ਪੈਦਾ ਕੀਤਾ ਹੈ ਬੇਹਤਰ ਸੀ ਸੁਹਾਗਣ ਦੀ ਥਾਂ ਤੂੰ ਬੇਵਾ ਹੁੰਦੀ। ਭਗਤ ਕਬੀਰ ਜੀ। ਥੋੜੀ ਗੱਲ ਨਹੀਂ ਕਰਦੇ। ਗੁਰੂ ਰਾਮਦਾਸ ਜੀ ਇੰਝ ਕਹਿੰਦੇ ਨੇ:-

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ ॥**

**jin har hiradai naam na basiou tin maat keejai har baajhaa |**

***The Lord's Name does not abide within their hearts -***
***their mothers should have been sterile.***

ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ ਓਇ ਖਪਿ ਖਪਿ ਮੁਏ ਕਰਾਂਝਾ ॥੧॥

(ਅੰਗ ੬੯੭)

tin sunnjee daeh firehi bin naavai oue khap khap mueae karaajhaa |1|

*These bodies wander around, forlorn and abandoned, without the Name; their lives waste away, and they die, crying out in pain. ||1||*

ਬਾਂਝਾ, ਬੰਜਰ, ਜਿਸ ਜ਼ਮੀਨ ਵਿਚ ਕੁਛ ਨਾ ਪੈਦਾ ਹੋਵੇ, ਬੰਜਰ। ਜਿਹੜੀ ਕੁੱਖ ਬੱਚੇ ਨੂੰ ਜਨਮ ਨਾ ਦੇ ਸਕੇ, ਬਾਂਝ। ਗੁਰੂ ਰਾਮਦਾਸ ਜੀ ਮਹਾਰਾਜ ਕਹਿੰਦੇ ਨੇ ਦੁਸ਼ਟ ਸੰਤਾਨ ਪੈਦਾ ਕਰਨ ਤੋਂ ਬੇਹਤਰ ਸੀ ਤੂੰ ਬਾਂਝ ਰਹਿੰਦੀ। ਦੁਸ਼ਟ ਸੰਸਕਾਰਾਂ ਦੀਆਂ ਆਤਮਾਵਾਂ ਨੂੰ ਜਨਮ ਲੈਣ ਵਿਚ ਬੜਾ ਸਮਾਂ ਲਗਦਾ ਹੈ। ਕਿਉਂਕਿ ਉਸ ਤਰ੍ਹਾਂ ਦੀ ਹੀ ਭਿਅੰਕਰ ਦੁਸ਼ਟ ਸੰਸਕਾਰਾਂ ਵਾਲੀ ਮਾਂ ਚਾਹੀਦੀ ਹੈ। ਇਕ ਸ਼ੁਭ ਸੰਸਕਾਰ ਜੈਸੇ ਅਧਿਆਤਮਿਕ ਮੰਡਲ ਦੇ ਤੀਸਰੇ ਪੜਾਉ ਵਿਚ ਕਿਸੇ ਦਾ ਸਰੀਰ ਸਾਥ ਛੱਡ ਗਿਆ ਹੈ ਅਤੇ ਉਹ ਜੀਵ ਆਤਮਾ ਰਸਤੇ ਵਿਚ ਹੀ ਰਹਿ ਗਈ, ਪਰਮਾਤਮਾ ਤਕ ਨਹੀਂ ਪਹੁੰਚੀ। ਕਿਉਂਕਿ ਸਰੀਰ ਇਕ ਵਾਹਨ ਸੀ। ਸਰੀਰ ਘੋੜਾ ਸੀ, ਇਸ ਦੇ ਆਸਰੇ ਤੇ ਇਸ ਨੇ ਪਹੁੰਚਣਾ ਸੀ। ਸਰੀਰ ਨੇ ਸਾਥ ਛੱਡ ਦਿੱਤਾ ਹੈ, ਘੋੜੇ ਨੇ ਸਾਥ ਛੱਡ ਦਿੱਤਾ, ਵਾਹਨ ਨੇ ਸਾਥ ਛੱਡ ਦਿੱਤਾ। ਹੁਣ ਇਸ ਨੂੰ ਅਗਲੀ ਯਾਤਰਾ ਪੂਰੀ ਕਰਨ ਵਾਸਤੇ ਵਾਹਨ ਚਾਹੀਦਾ ਹੈ, ਸਰੀਰ ਚਾਹੀਦਾ ਹੈ। ਐਸਿਆਂ ਨੂੰ ਦੇਵਤਾ ਕਹਿੰਦੇ ਨੇ ਅਤੇ ਦੇਵਤੇ ਦਾ ਅੱਖਰੀ ਅਰਥ ਹੈ, ਜਿਸ ਦਾ ਦੀਵਾ ਜਲਿਆ ਹੋਇਆ ਹੈ। ਜਿਸ ਨੂੰ ਪ੍ਰਭੂ ਦੀ ਸਮਝ ਸੀ ਤੇ ਚਲ ਰਿਹਾ ਸੀ। ਪਰ ਜਿਤਨੀ ਤੇਜ਼ੀ ਨਾਲ ਸਰੀਰ ਸ਼ਮਸ਼ਾਨ ਦੀ ਤਰਫ਼ ਚਲ ਰਿਹਾ ਸੀ, ਇਤਨੀ ਤੇਜ਼ੀ ਨਾਲ ਇਸ ਦਾ ਮਨ ਭਗਵਾਨ ਦੀ ਤਰਫ਼ ਨਹੀਂ ਗਿਆ। ਇਤਨੀ ਤੇਜ਼ੀ ਇਸ ਨੇ ਨਹੀਂ ਦਿਖਾਈ। ਹੋਇਆ ਕੀ? ਸਰੀਰ ਤੇ ਸ਼ਮਸ਼ਾਨ ਤਕ ਪਹੁੰਚ ਗਿਆ, ਮਨ ਭਗਵਾਨ ਤਕ ਨਹੀਂ ਪਹੁੰਚਿਆ। ਐਸੀ ਰੂਹ ਨੂੰ, ਐਸੀ ਜੀਵ ਆਤਮਾ ਨੂੰ ਦੇਵਤਾ ਕਹਿੰਦੇ ਨੇ।

ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥

(ਜਪੁਜੀ ਸਾਹਿਬ)

kaetae daev daanav mun kaetae kaetae ratan samund |

*So many demi-gods and demons, so many silent sages. So many oceans of jewels.*

ਪਤਾ ਨਹੀਂ ਕਿਤਨੇ ਦੇਵ ਨੇ, ਦੇਵਤੇ ਨੇ। ਮਾੜੇ ਸੰਸਕਾਰਾਂ ਵਾਲੀ ਜੀਵ ਆਤਮਾ, ਜੀਵਨ ਭਰ ਗ਼ਲਤ ਹੀ ਕਰਦਾ ਰਿਹਾ ਹੈ। ਸਰੀਰ ਦਾ ਅੰਤ ਹੋ ਗਿਆ ਹੈ, ਇਹ ਮਾੜੇ ਸੰਸਕਾਰ ਲੈ ਕੇ ਜਾ ਰਿਹਾ ਹੈ, ਇਹਦਾ ਵੀ ਛੇਤੀ ਜਨਮ ਨਹੀਂ ਹੋਵੇਗਾ। ਇਤਨੇ ਹੀ ਮਾੜੇ ਸੰਸਕਾਰਾਂ ਵਾਲੀ ਮਾਂ ਚਾਹੀਦੀ ਹੈ। ਐਸੀਆਂ ਮਾੜੀਆਂ ਜੀਵ ਆਤਮਾਵਾਂ ਨੂੰ ਦੇਵ ਨਹੀਂ ਕਹਿੰਦੇ, ਦੇਵਤਾ ਨਹੀਂ ਕਹਿੰਦੇ, ਕੀ ਕਹਿੰਦੇ ਨੇ:-

ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥

(ਅੰਗ ੨੭੬)

kee kott bhoot praet sookar mrigaach |

*Many millions are the evil nature-spirits, ghosts, pigs and tigers.*

ਸੁਖਮਨੀ ਸਾਹਿਬ ਗੁਰੂ ਅਰਜਨ ਦੇਵ ਜੀ। ਐਸੀਆਂ ਨੂੰ ਭੂਤ, ਪ੍ਰੇਤ, ਪਿਸਾਚ ਕਹਿੰਦੇ ਨੇ, ਮਤਲਬ ਭੈੜੀ ਆਤਮਾ। ਉਂਝ ਭੂਤ ਦੇ ਅਰਥ ਨੇ ਪਛੜਿਆ ਹੋਇਆ, ਪਾਛ ਦੇ ਵਿਚ, ਭੂਤਕਾਲ ਦੇ ਵਿਚ ਜਿਹੜਾ ਅਸੀਂ ਕਹਿੰਦੇ ਹਾਂ। ਹੈ ਤੇ ਮਨੁੱਖ ਪਰ ਪਸ਼ੂਆਂ ਦੀ

ਤਰ੍ਹਾਂ ਜੀ ਰਿਹਾ ਹੈ, ਭੂਤ:-

**ਕਰਤੂਤਿ ਪਸੂ ਕੀ ਮਾਨਸ ਜਾਤਿ ॥**

(ਅੰਗ ੨੬੭)

**karatoot pasoo kee maanas jaat |**

*They belong to the human species, but they act like animals.*

ਜੀਂਵਦਾ ਜਾਗਦਾ ਉਹ ਮਨੁੱਖ ਵੀ, ਉਸ ਨੂੰ ਭੂਤ ਕਹਿ ਦੇਣਾ। ਹੈ ਤੇ ਮਨੁੱਖ ਪਰ ਮਨੁੱਖਾਂ ਦੀ ਤਰ੍ਹਾਂ ਨਹੀਂ ਜੀ ਰਿਹਾ, ਪਸ਼ੂਆਂ ਦੀ ਤਰ੍ਹਾਂ ਜੀ ਰਿਹਾ ਹੈ, ਭੂਤ, ਇਹ ਤੇ ਪਛੜ ਗਿਆ ਹੈ। ਪਿੱਛੇ ਚਲਾ ਗਿਆ ਹੈ, ਇਹ ਤੇ ਭੂਤ ਕਾਲ ਵਿਚ ਚਲਾ ਗਿਆ ਹੈ।

ਹੈ ਤੇ ਮਨੁੱਖ ਇਹ ਦੇਵਤਿਆਂ ਦੀ ਤਰ੍ਹਾਂ ਜੀ ਰਿਹਾ ਹੈ, ਇਹ ਮਨੁੱਖਤਾ ਤੋਂ ਵੀ ਅੱਗੇ ਚਲਾ ਗਿਆ ਹੈ। ਇਹ ਤਿੰਨੇ ਤਰ੍ਹਾਂ ਦੀ ਸੰਭਾਵਨਾ ਮਨੁੱਖ ਦੇ ਅੰਦਰ ਹੁੰਦੀ ਹੈ। ਮਨੁੱਖ, ਮਨੁੱਖਾਂ ਦੀ ਤਰ੍ਹਾਂ ਜੀ ਸਕਦਾ ਹੈ, ਮਨੁੱਖ ਪਸ਼ੂਆਂ ਦੀ ਤਰ੍ਹਾਂ ਜੀ ਸਕਦਾ ਹੈ ਭੂਤਕਾਲ ਵਿਚ, ਮਨੁੱਖ ਦੇਵਤਿਆਂ ਦੀ ਤਰ੍ਹਾਂ ਜੀ ਸਕਦਾ ਹੈ। ਕਦੇ ਕਦਾਈਂ ਮਨੁੱਖਾਂ ਵਿਚ ਐਸੇ ਮਨੁੱਖ ਮਿਲਦੇ ਨੇ, ਕਹਿਣਾ ਪੈਂਦਾ ਹੈ, ਮਨੁੱਖ ਨਹੀਂ ਦੇਵਤਾ ਹੈ। ਬਹੁਤ ਸਾਰੇ ਮਨੁੱਖਾਂ ਵਿਚ ਮਨੁੱਖ ਐਸੇ ਮਿਲਦੇ ਨੇ, ਜਿੰਨਾਂ ਨੂੰ ਦੇਖ ਕੇ ਕਹਿਣਾ ਪੈਂਦਾ ਹੈ ਕਿ ਨਿਰਾ ਹੀ ਪਸ਼ੂ ਹੈ। ਇਨ੍ਹਾਂ ਹੀ ਮਨੁੱਖਾਂ ਵਿਚ ਕੁਛ ਮਨੁੱਖ ਐਸੇ ਹੁੰਦੇ ਨੇ, ਜਿੰਨਾਂ ਨੂੰ ਵੇਖ ਕੇ ਕਹਿਣਾ ਪੈਂਦਾ ਹੈ ਕਿ ਇਸ ਦੇ ਅੰਦਰ ਮਨੁੱਖਤਾ ਹੈ। ਇਸ ਦੇ ਅੰਦਰ ਇਨਸਾਨੀਅਤ ਹੈ। ਇਹ ਮਨੁੱਖ ਹੋ ਕੇ ਕਮ ਅਜ਼ ਕਮ ਪਸ਼ੂਆਂ ਦੀ ਤਰ੍ਹਾ ਨਹੀਂ, ਚਲੋ ਦੇਵਤਿਆਂ ਦੀ ਤਰ੍ਹਾਂ ਨਹੀਂ, ਮਨੁੱਖਾਂ ਦੀ ਤਰ੍ਹਾਂ ਜੀ ਰਿਹਾ ਹੈ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ:-

**ਇਨਸਾਨ ਰਾ ਇਨਸਾਨੀਅਤ ਲਾਜ਼ਮ ਅਸਤ।**

ਮਨੁੱਖ ਦੇ ਅੰਦਰ ਮਨੁੱਖਤਾ ਲਾਜ਼ਮੀ ਚਾਹੀਦੀ ਹੈ।

**ਇਨਸਾਨ ਰਾ ਇਨਸਾਨੀਅਤ ਲਾਜ਼ਮ ਅਸਤ।**
**ਊਦ ਗਰ ਬੂ ਨਾ ਬਾਸ਼ਦ ਹੈਜ਼ਮ ਅਸਤ।**

ਚੰਦਨ ਨੂੰ ਅਰਬੀ ਵਿਚ ਊਦ ਕਹਿੰਦੇ ਨੇ, ਫ਼ਾਰਸੀ ਤੇ ਅਰਬੀ ਵਿਚ ਚੰਦਨ ਲਈ ਸ਼ਬਦ ਹੈ ਊਦ। **ਊਦ ਗਰ ਬੂ ਨਾ ਬਾਸ਼ਦ ਹੈਜ਼ਮ ਅਸਤ।** ਅਗਰ ਚੰਦਨ ਵਿਚ ਖ਼ੁਸ਼ਬੂ ਹੀ ਨਹੀਂ ਹੈ ਤਾਂ ਫਿਰ ਚੰਦਨ ਕਹਿਣ ਦੀ ਲੋੜ ਹੀ ਕੀ ਹੈ, ਲਕੜ ਹੈ। ਮਨੁੱਖ ਦੇ ਅੰਦਰ ਮਨੁੱਖਤਾ ਹੀ ਨਹੀਂ ਹੈ, ਮਨੁੱਖ ਕਹਿਣ ਦੀ ਲੋੜ ਕੀ ਹੈ, ਇਨਸਾਨ ਕਹਿਣ ਦੀ ਲੋੜ ਕੀ ਹੈ, ਹੈਵਾਨ ਹੈ, ਪਸ਼ੂ ਹੈ। ਜੋ ਇਨਸਾਨ ਹੋ ਕੇ ਹੈਵਾਨਾਂ ਦੀ ਤਰ੍ਹਾਂ ਜੀ ਰਿਹਾ ਹੈ, ਮਨੁੱਖ ਹੋ ਕੇ ਪਸ਼ੂ ਦੀ ਤਰ੍ਹਾਂ ਜੀ ਰਿਹਾ ਹੈ, ਪਛੜ ਗਿਆ। ਪਸ਼ੂ ਹੋਣਾ ਸਾਡਾ ਭੂਤਕਾਲ ਸੀ। ਹੁਣ ਤੇ ਅਸੀਂ ਮਨੁੱਖ ਹਾਂ, ਲੇਕਿਨ ਮਨੁੱਖ ਗੁਜ਼ਰੇ ਹੋਏ ਸਮੇਂ ਦੀ ਤਰ੍ਹਾਂ ਜੀ ਸਕਦਾ ਹੈ। ਪਸ਼ੂ ਜੀਂਵਦੇ ਸਨ, ਮਨੁੱਖ ਹੋ ਕੇ ਪਸ਼ੂਆਂ ਦੀ ਤਰ੍ਹਾਂ ਜੀ ਰਿਹਾ ਹੈ। **ਕਰਤੂਤਿ ਪਸੂ ਕੀ ਮਾਨਸ ਜਾਤਿ ॥** ਹੈ ਤੇ ਮਨੁੱਖ, ਜੀ ਰਿਹਾ ਹੈ ਪਸ਼ੂਆਂ ਦੀ ਤਰ੍ਹਾਂ। ਬਿਲਕੁਲ ਪਸ਼ੂਆਂ ਦੀ ਤਰ੍ਹਾਂ, ਦਰਿੰਦਾ, ਅਚੇਤ। ਇਹ ਲੰਬੇ ਸਮੇਂ ਤਕ ਭਟਕੇਗਾ। ਇਨ੍ਹਾਂ ਨੂੰ ਭੂਤ ਪਰੇਤ ਪਿਸਾਚ ਕਹਿੰਦੇ ਨੇ। **ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥** ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਇਸ ਦਾ ਜ਼ਿਕਰ ਕਰਦੇ ਨੇ:-

**ਕਹੂੰ ਜੱਛ ਗੰਧ੍ਰਬ ਉਰਗ ਕਹੂੰ ਬਿਦਿਆਧਰ ਕਹੂੰ ਭਏ ਕਿਨਰ ਪਿਸਾਚ ਕਹੂੰ ਪ੍ਰੇਤ ਹੋ॥**

(ਅਕਾਲ ਉਸਤਤਿ)

ਹੇ ਪ੍ਰਭੂ! ਮੈਂ ਦੇਖਦਾ ਹਾਂ ਤੇਰੇ ਪਸਾਰੇ ਵਿਚ ਕਿਧਰੇ ਪ੍ਰੇਤ ਨੇ, ਕਿਧਰੇ ਭੂਤ ਨੇ, ਕਿਧਰੇ ਪਿਸਾਚ ਨੇ। ਜਿਵੇਂ ਭੈੜਾ ਮਨੁੱਖ ਹੁੰਦਾ ਹੈ, ਬਹੁਤ ਭੈੜਾ ਮਨੁੱਖ, ਉਸ ਤੋਂ ਲੋਕੀਂ ਭੈ ਖਾਂਦੇ ਨੇ। ਇਸੇ ਤਰਹ ਭੂਤ ਪਰੇਤ ਪਿਸਾਚ ਨੇ, ਲੋਕੀਂ ਭੈ ਖਾਂਦੇ ਨੇ ਫ਼ਜ਼ੂਲ ਕਰਕੇ ਕਿਉਂਕਿ ਉਹ ਕੁਛ ਕਰ ਨਹੀਂ ਸਕਦੇ। ਕਰਨ ਵਾਸਤੇ ਸਰੀਰ ਚਾਹੀਦਾ ਹੈ, ਨਹੀਂ ਹੈ ਉਨ੍ਹਾਂ ਕੋਲ। ਕੁਛ ਕਰਨ ਵਾਸਤੇ ਤਨ ਚਾਹੀਦਾ ਹੈ, ਨਹੀਂ ਹੈ। ਐਸੇ ਭੂਤ ਪਰੇਤ ਗੁਸਤਾਖ਼ੀ ਮੁਆਫ਼, ਕਈ ਦਫ਼ਾ ਕਿਸੇ ਦਾ ਤਨ ਵਰਤ ਲੈਂਦੇ ਨੇ। ਕਿਸ ਦਾ ਤਨ ਵਰਤ ਲੈਂਦੇ ਨੇ, ਭੂਤ ਦਾ ਤਨ ਵਰਤ ਲੈਂਦੇ ਨੇ। ਜੋ ਮਨੁੱਖ ਹੋ ਕੇ ਭੂਤ ਕਾਲ ਵਿਚ ਜੀ ਰਿਹਾ ਹੈ, ਪਸ਼ੂਆਂ ਦੀ ਤਰਹ ਜੀ ਰਿਹਾ ਹੈ। ਉਹਦਾ ਤਨ ਵਰਤ ਲੈਂਦੇ ਨੇ। ਕਬੀਰ ਕਹਿੰਦੇ ਨੇ:-

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**kabeer jaa ghar saadh na saeveeah har kee saevaa naahe |**
***Kabeer, those houses in which neither the Holy nor the Lord are served***
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥੧੯੨॥**
**tae ghar marehatt saarakhae bhoot basehe tin maahe |192|**
***- those houses are like cremation grounds; demons dwell within them. ||192||***

ਜਿੱਥੇ ਕੋਈ ਪ੍ਰਭੂ ਦਾ ਨਾਮ ਨਹੀਂ ਜਪਿਆ ਜਾਂਦਾ ਅਤੇ ਕਦੇ ਕੋਈ ਨਾਮ ਰਸਿਕ ਉਨ੍ਹਾਂ ਦੇ ਘਰ ਗਿਆ ਹੀ ਨਹੀਂ, ਸਤਸੰਗ ਵੀ ਨਹੀਂ ਹੋਇਆ। ਕਬੀਰ ਸਾਹਿਬ ਕਹਿੰਦੇ ਨੇ ਮੈਂ ਉਸ ਘਰ ਨੂੰ ਘਰ ਵੀ ਨਹੀਂ ਕਹਿੰਦਾ, ਬਲਕਿ ਸ਼ਮਸ਼ਾਨ ਘਾਟ ਹੈ ਔਰ ਓਥੇ ਮਨੁੱਖ ਨਹੀਂ ਰਹਿੰਦੇ, ਭੂਤ ਪਰੇਤ ਰਹਿੰਦੇ ਨੇ। **ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥ ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥** ਇਹ ਭਟਕਦੀਆਂ ਹੋਈਆਂ ਰੂਹਾਂ ਭੂਤ, ਭੂਤਾਂ ਦੀ ਵਰਤੋਂ ਕਰ ਲੈਂਦੇ ਨੇ। ਕਿਹੜੇ ਭੂਤ ਦੀ, ਜੋ ਮਨੁੱਖ ਹੋ ਕੇ ਪਸ਼ੂ ਦੀ ਤਰਹ ਜੀ ਰਿਹਾ ਹੈ। ਉਸ ਨੇ ਜਿਹੜਾ ਅਨਰਥ ਕਰਨਾ ਹੁੰਦਾ ਹੈ, ਉਹ ਭੂਤ ਉਸ ਦੇ ਅੰਦਰ ਪਰਵੇਸ਼ ਕਰਕੇ ਬਹੁਤ ਵੱਡਾ ਅਨਰਥ ਕਰਾ ਦਿੰਦਾ ਹੈ। ਅੱਜ ਤਕ ਸੈਂਕੜੇ ਕਾਤਿਲਾਂ ਨੇ ਅਦਾਲਤ ਵਿਚ ਇਹ ਆਖਿਆ, ਕਤਲ ਕਰਨਾ ਨਹੀਂ ਚਾਹੁੰਦੇ ਸੀ, ਹੋ ਗਿਆ ਹੈ। ਦੁਨੀਆ ਭਰ ਦੀਆਂ ਅਦਾਲਤਾਂ ਇਹ ਮੰਨਦੀਆਂ ਸਨ ਕਿ ਝੂਠ ਬੋਲਦਾ ਹੈ। ਆਪ ਪੜ੍ਹ ਕੇ ਹੈਰਾਨ ਹੋਵੋਗੇ ਕਿ ਤਿੰਨ ਚਾਰ ਸਾਲ ਤੋਂ ਮਨੋਚਿੰਤਕ ਇਸ ਨਤੀਜੇ ਤੇ ਪਹੁੰਚੇ ਨੇ ਕਿ ਸਾਰੇ ਕਾਤਿਲ ਗ਼ਲਤ ਨਹੀਂ ਕਹਿ ਰਹੇ, ਠੀਕ ਕਹਿ ਰਹੇ ਨੇ। ਇਨ੍ਹਾਂ ਵਿਚ ਬਹੁਤ ਸਾਰੇ ਠੀਕ ਕਹਿ ਰਹੇ ਨੇ, ਕਤਲ ਨਹੀਂ ਕਰਨਾ ਚਾਹੁੰਦੇ ਸਨ, ਹੋ ਗਿਆ ਹੈ। ਸਿਰਫ਼ ਅਗਲੇ ਨੂੰ ਗਾਲ੍ਹ ਹੀ ਕਢਣਾ ਚਾਹੁੰਦੇ ਸਨ, ਕਰੋਧਿਤ ਹੋ ਕੇ। ਅਗਲੇ ਨੂੰ ਇਕ ਅੱਧ ਥੱਪੜ ਮਾਰਨਾ ਚਾਹੁੰਦੇ ਸਨ। ਦੋ ਚਾਰ ਘਸੁੰਨ ਮਾਰਨਾ ਚਾਹੁੰਦੇ ਸਨ। ਚਾਕੂ ਮਾਰ ਬੈਠੇ ਨੇ, ਕਤਲ ਕਰ ਦਿੱਤਾ ਹੈ, ਗਲਾ ਦਬਾ ਦਿੱਤਾ ਹੈ। ਇਸ ਭੂਤ ਦੇ ਅੰਦਰ ਭੂਤ ਪਰਵੇਸ਼ ਕਰ ਗਿਆ ਹੈ, ਇਸ ਤੋਂ ਐਸਾ ਹੋ ਗਿਆ ਹੈ। ਭੂਤ ਤੇ ਸੀ ਉਹ, ਮਨੁੱਖ ਹੋ ਕੇ ਪਸ਼ੂਆਂ ਦੀ ਤਰਹ ਜੀ ਰਿਹਾ ਸੀ। ਮੈਨੂੰ ਖ਼ੁਲਾਸਾ ਇਸ ਵਾਸਤੇ ਕਰਨਾ ਪੈ ਰਿਹਾ ਹੈ, ਬਹੁਤ ਸਾਰੇ ਬੰਦੇ ਇਸ ਤਰਹ ਕਹਿਣ ਲਗ ਪੈਂਦੇ ਨੇ, ਗੁਰਮਤਿ ਦੇ ਵਿਚ ਤਾਂ ਭੂਤ ਪਰੇਤ ਮੰਨਦੇ ਨਹੀਂ। ਹੁਣ ਇਨ੍ਹਾਂ ਵਾਸਤੇ ਪਤਾ ਨਹੀਂ ਗੁਰਮਤਿ ਕੀ ਹੁੰਦੀ ਹੈ? ਗੁਰਮਤਿ ਹੁੰਦੀ ਹੈ ਗੁਰਬਾਣੀ ਅਤੇ ਗੁਰਬਾਣੀ ਦੀ ਪੰਗਤੀ ਹੈ, **ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥** ਪਤਾ ਨਹੀਂ ਇਨ੍ਹਾਂ ਲੋਕਾਂ ਵਾਸਤੇ ਗੁਰਮਤਿ ਕੀ ਹੈ।

ਹੇ ਪ੍ਰਾਣ ਨਾਥ ਗੋਬਿੰਦਹ ਕ੍ਰਿਪਾ ਨਿਧਾਨ ਜਗਦ ਗੁਰੇ ॥

ਹੇ ਸੰਸਾਰ ਤਾਪ ਹਰਣਹ ਕਰੁਣਾ ਮੈ ਸਭ ਦੁਖ ਹਰੋ ॥
ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥
ਸਰੀਰ ਸ੍ਵਸਥ ਖੀਣ ਸਮਏ ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥੫੦॥

(ਅੰਗ ੧੩੫੮)

ਸਗਲ ਗੁਣਾ ਕੇ ਦਾਤੇ ਸੁਆਮੀ ਬਿਨਉ ਸੁਨਹੁ ਇਕ ਦੀਨਾ ॥
ਦੇਹੁ ਦਰਸੁ ਨਾਨਕ ਬਲਿਹਾਰੀ ਜੀਅੜਾ ਬਲਿ ਬਲਿ ਕੀਨਾ ॥੧॥

(ਅੰਗ ੧੧੧੭)

ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥
ਕਹੁ ਨਾਨਕ ਜੀਅੜਾ ਬਲਿਹਾਰੀ ਦੇਹੁ ਦਰਸੁ ਪ੍ਰਭ ਮੇਰੇ ॥੨॥

(ਅੰਗ ੧੧੧੭)

ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ ॥
ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ ॥
ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥
ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥
ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥
ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥

ਧੰਨ ਗੁਰੂ ਰਾਮਦਾਸ ਜੀ ਨੇ ਅਧਿਆਤਮਿਕ ਮੰਡਲ ਦੀਆ ਜੋ ਚਾਰ ਅਵਸਥਾਵਾਂ ਬਿਆਨ ਕੀਤੀਆਂ ਨੇ, ਪ੍ਰਥਮ ਕਰਮ ਕਾਂਡ ਹੈ, ਪਰਵਿਰਤੀ ਕਰਮ, ਕਰਮਾਂ ਵਿਚ ਪਰਵਿਰਤ ਹੋ ਜਾਣਾ। ਸਿੱਖ ਧਰਮ ਵਿਚ ਕਰਮ, ਅੰਮ੍ਰਿਤ ਵੇਲੇ ਉਠਣਾ, ਬਾਣੀ ਪੜ੍ਹਨੀ, ਗੁਰਦੁਆਰੇ ਆਉਣਾ, ਕਥਾ ਕੀਰਤਨ ਸੁਣਨਾ ਔਰ ਗੁਰੂ ਦੀ ਸਿੱਖਿਆ ਦੀਖਿਆ ਦੇ ਮੁਤਾਬਿਕ ਕਕਾਰ ਧਾਰਨ ਕਰਨਾ ਇਤਿਆਦਕ, ਸਾਰੇ ਦੇ ਸਾਰੇ ਸਰੀਰਕ ਕਰਮ ਨੇ।

ਕਰਮ ਕਾਂਡ ਵਿਚ ਭੀੜ ਮਿਲੇਗੀ। ਸਰੀਰ ਨੂੰ ਕਰੀਬਨ ੨ ਬੇਸ਼ਤਰ ਦੁਨੀਆ ਰਾਜ਼ੀ ਕਰ ਲੈਂਦੀ ਹੈ, ਬਈ ਇਹ ਤੂੰ ਕਰ, ਮਨ ਭਾਵੇਂ ਪੂਰਾ ਕਰੇ, ਭਾਵੇਂ ਨਾ ਕਰੇ। ਸਰੀਰ ਨੂੰ ਤੇ ਰਾਜ਼ੀ ਕਰ ਲੈਂਦੇ ਨੇ। ਸਰੀਰ ਆ ਗਿਆ ਹੈ ਗੁਰਦੁਆਰੇ, ਬੈਠ ਗਿਆ ਹੁਣ ਮਨ ਬੈਠੇ ਭਾਵੇਂ ਨਾ ਬੈਠੇ। ਇਸ ਨੂੰ ਕਰਮ ਕਾਂਡ ਕਹਿੰਦੇ ਨੇ।

ਇਹ ਕਰਮ ਕਾਂਡ ਬਹੁਤ ਲੰਬੇ ਸਮੇਂ ਤਕ ਚਲਦਾ ਰਹੇ ਔਰ ਇਸੇ ਵਿਚ ਮਨੁੱਖ ਰੁੱਕ ਜਾਏ। ਇਸ ਨੂੰ ਬਾਬਾ ਫਰੀਦ ਕਹਿੰਦੇ ਨੇ, ਇਹ ਤੇ ਪਾਣੀ ਦੀ ਮਰੀ ਹੋਈ ਖੇਤੀ ਹੋ ਗਈ। ਪਾਣੀ ਤੇ ਸੀ ਹਰਾ ਭਰਾ ਕਰਨ ਵਾਸਤੇ, ਪਾਣੀ ਵਿਚ ਹੀ ਮਰ ਗਿਆ। ਰੁਕਿਆ ਹੋਇਆ ਪਾਣੀ ਜੈਸੇ ਗੰਦਲਾ ਹੋ ਜਾਂਦਾ ਹੈ। ਕਰਮ ਕਾਂਡ ਵਿਚ ਰੁਕਿਆ ਹੋਇਆ ਮਨੁੱਖ, ਧਾਰਮਿਕ ਕਰਮ ਕਰਦਿਆਂ ਹੋਇਆਂ ਵੀ ਕਠੋਰ ਬਣਿਆ ਰਹਿੰਦਾ ਹੈ, ਅਨਰਥ ਕਰਦਾ ਰਹਿੰਦਾ ਹੈ। ਔਰ ਕਈ ਦਫ਼ਾ ਬਾਕੀ ਦੁਨੀਆ ਲਈ ਅਸ਼ਰਧਾ ਦਾ ਕਾਰਣ ਵੀ ਬਣਦਾ ਹੈ। ਲੋਕੀਂ ਕਹਿੰਦੇ ਨੇ ਗੁਰਦੁਆਰੇ ਵੀ ਜਾਂਦਾ ਹੈ ਅਨਰਥ ਵੀ ਕਰਦਾ ਹੈ। ਬਾਣੀ ਵੀ ਪੜ੍ਹਦਾ ਹੈ, ਬੇਈਮਾਨੀ ਵੀ ਕਰਦਾ ਹੈ। ਨਿਤਨੇਮ ਵੀ ਕਰਦਾ ਹੈ, ਮਹਾਂ ਝੂਠਾ ਵੀ ਹੈ, ਛਲੀਆ ਤੇ ਧੋਖੇਬਾਜ਼ ਵੀ ਏ। ਕਾਰਣ? ਸਰੀਰ ਧਾਰਮਿਕ ਕਰਮ ਕਰ ਰਿਹਾ ਹੈ, ਉਸ ਵਿਚ ਮਨ ਪੂਰਾ ਸ਼ਾਮਿਲ ਨਹੀਂ ਹੈ।

ਕਰਮ ਕਰਦਿਆਂ ੨ ਇਕ ਦਿਨ ਕਰਮ ਤੋਂ ਮਨੁੱਖ ਦੀ ਸੁਰਤ ਉੱਚੀ ਉਠਦੀ ਏ, ਉਹ ਜੋ ਕਰਮ ਪਹਿਲੇ ਸਰੀਰ ਕਰ ਰਿਹਾ ਸੀ, ਹੁਣ ਇਸ ਵਿਚ ਮਨ ਵੀ ਸ਼ਾਮਿਲ ਹੋ ਗਿਆ ਹੈ। ਮਨ ਦੇ ਸ਼ਾਮਿਲ ਹੁੰਦਿਆਂ, ਮਨ ਵਿਚ ਮਰਨ੍ ਦਾ ਜਿਹੜਾ ਭੈ ਹੈ, ਇਹ ਦੂਰ ਹੋ ਜਾਂਦਾ ਹੈ ਔਰ ਉਸ ਦੇ ਅੰਦਰ ਅਨਾਹਦ ਦਾ ਸ਼ਬਦ, ਸੁਣਾਈ ਦੇਣ ਲਗ ਪੈਂਦਾ ਹੈ, ਇਹ ਫਿਰ ਦੂਜੀ ਅਵਸਥਾ ਹੈ। ਕਰਮ ਕਾਂਡ ਤਕ ਰੁਕਿਆ ਹੋਇਆ ਹੈ, ਭੈ ਵੀ ਬਣਿਆ ਰਹੇਗਾ ਔਰ

ਪ੍ਰਭੂ ਦੀ ਉਹ ਆਵਾਜ਼, ਜੋ ਅਨਾਹਦ ਨਾਦ ਹੈ ਉਸ ਨੂੰ ਵੀ ਨਹੀਂ ਸੁਣ ਸਕੇਗਾ। ਐਸਾ ਵੀ ਹੋ ਸਕਦਾ ਹੈ ਕਿ ਕੋਈ ਇਸ ਦੂਜੇ ਵਿਚ ਹੀ ਰੁਕਿਆ ਰਹਿ ਗਿਆ ਹੈ ਅਤੇ ਜ਼ਿੰਦਗੀ ਦਾ ਅੰਤ ਹੋ ਗਿਆ ਹੈ।

ਮਨ ਜਿੰਨ੍ਹਾਂ ਸੰਸਕਾਰਾਂ ਵਿਚ ਸਰੀਰ ਨੂੰ ਛੋੜਦਾ ਹੈ, ਅਗਲੇ ਸਰੀਰ ਵਿਚ ਉਨ੍ਹਾਂ ਹੀ ਸੰਸਕਾਰਾਂ ਦੇ ਮੁਤਾਬਿਕ ਦੂਜੇ ਸਰੀਰ ਦੇ ਵਿਚ ਪਰਵਿਰਤ ਕਰਦਾ ਹੈ। ਇਸ ਵਾਸਤੇ ਹਰ ਮਨੁੱਖ ਦੇ ਅਲੱਗ ੨ ਸੰਸਕਾਰ ਹੁੰਦੇ ਨੇ ਅਤੇ ਹਰ ਮਨੁੱਖ ਦੇ ਅਲੱਗ ੨ ਸੁਭਾਉ ਹੁੰਦੇ ਨੇ। ਕੋਈ ਕਿਸੇ ਥਾਂ ਤੇ ਰੁਕਿਆ ਸੀ, ਕੋਈ ਕਿਸੇ ਥਾਂ ਤੇ ਰੁਕਿਆ ਸੀ। ਮਨੁੱਖ ਰਾਤ ਨੂੰ ਜਿੱਥੇ ਸੁੱਤਾ ਹੈ ਅਮੂਮਨ ਸਵੇਰੇ ਓਥੋਂ ਹੀ ਜਾਗੇਗਾ। ਜਿਸ ਮਾਨਸਿਕ ਹਾਲਤ ਵਿਚ ਮੌਤ ਹੋਈ ਹੈ, ਅਗਲਾ ਜਨਮ ਵੀ ਉਸੇ ਮਾਨਸਿਕ ਹਾਲਤ ਤੋਂ ਚਲੇਗਾ।

ਇਸ ਵਾਸਤੇ ਕਿਸੇ ਦੀ ਕਰਮ ਕਾਂਡ ਵਿਚ ਮੌਤ ਹੋ ਗਈ, ਕਿਸੇ ਦੀ ਦੂਜੀ ਅਵਸਥਾ, ਨਿਰਭੈ ਹੋ ਗਿਆ ਸੀ, ਮਰਨ ਦਾ ਭੈ ਤੇ ਨਹੀਂ ਰਿਹਾ ਸੀ। ਅਨਾਹਦ ਵੀ ਸੁਣ ਰਿਹਾ ਸੀ, ਐਸਾ ਮਨੁੱਖ ਦੂਜੇ ਜਨਮ ਵਿਚ ਬੜੀ ਛੇਤੀ ਅਨਾਹਦ ਸੁਣ ਲਏਗਾ, ਨਿਰਭੈ ਵੀ ਹੋ ਜਾਏਗਾ। ਅੱਗੇ ਹੁਣ ਇਸ ਨੇ ਯਾਤਰਾ ਕਰਨੀ ਹੈ ਕਿ ਨਹੀਂ। ਹਰ ਇਕ ਦੇ ਜਨਮ ਦਾ ਮਾਨਸਿਕ ਟਿਕਾਣਾ, ਅਲਗ ੨ ਹੁੰਦਾ ਹੈ। ਮਨੁੱਖ ਰੁਕਿਆ ਕਿਉਂ ਰਹਿ ਜਾਂਦਾ ਹੈ, ਵਾਸ਼ਨਾ ਕਰਕੇ। ਕੋਈ ਕਿਸੇ ਪੜਾਉ ਤੇ ਕੋਈ ਕਿਸੇ ਪੜਾਅ ਤੇ ਔਰ ਜਿਤਨੇ ਚਿਰ ਤਕ ਵਾਸ਼ਨਾ ਹੈ, ਗਤੀ ਜਿਹੜੀ ਹੈ ਉਹ ਤੇਜ਼ ਨਹੀਂ ਹੋਵੇਗੀ, ਸਰੀਰ ਦਾ ਅੰਤ ਹੋ ਜਾਏਗਾ, ਵਾਸ਼ਨਾ ਵਿਚ ਮਨ ਭਗਵੰਤ ਤਕ ਪਹੁੰਚਿਆ ਨਹੀਂ। ਇਹ ਵਾਸ਼ਨਾ ਫਿਰ ਜਨਮ ਕਰਾ ਦੇਵੇਗੀ। ਵਾਸ਼ਨਾ ਦਾ ਮਤਲਬ ਅਜੇ ਕੁੱਝ ਚਾਹੀਦਾ ਹੈ। ਵਾਸ਼ਨਾ ਦੇ ਵਿਦਵਾਨ ਤਿੰਨ ਕੇਂਦਰ ਮੰਨਦੇ ਨੇ:-

**ਅਹੰਕਾਰ ਵਾਸ਼ਨਾ, ਲੋਭ ਵਾਸ਼ਨਾ, ਕਾਮ ਵਾਸ਼ਨਾ**

ਇਹ ਵਾਸ਼ਨਾ ਦੇ ਤਿੰਨ ਕੇਂਦਰ ਨੇ। ਅਹੰਕਾਰ ਵਾਸ਼ਨਾ, ਪ੍ਰਭੁਤਾ ਮੰਗਦੀ ਹੈ। ਹੰਕਾਰ ਵਾਸ਼ਨਾ, ਜੋ ਪ੍ਰਭੁਤਾ ਹੈ ਉਸ ਨਾਲ ਤ੍ਰਿਪਤ ਨਹੀਂ ਹੁੰਦੀ, ਹੋਰ ਚਾਹੀਦੀ ਹੈ, ਹੋਰ ਚਾਹੀਦੀ ਹੈ, ਸੱਤਾ ਹੋਰ ਚਾਹੀਦੀ ਹੈ,ਪ੍ਰਭੁਤਾ ਹੋਰ ਚਾਹੀਦੀ ਹੈ। ਅਜੇ ਤੇ ਸਿਰਫ ਮਹੱਲੇ ਵਾਲੇ ਬੰਦੇ ਹੀ ਸਤਿਕਾਰ ਕਰਦੇ ਨੇ, ਨਹੀਂ ਸਾਰਾ ਸ਼ਹਿਰ ਸਲਾਮ ਕਰੇ। ਅਜੇ ਤੇ ਸਾਰਾ ਸ਼ਹਿਰ ਹੀ ਮੰਨਦਾ ਹੈ, ਨਹੀਂ, ਸਾਰਾ ਪ੍ਰਾਂਤ ਪੂਜਾ ਕਰੇ। ਅਜੇ ਤੇ ਸਿਰਫ ਪ੍ਰਾਂਤ ਵਾਲੇ ਹੀ ਨੇਤਾ ਮੰਨਦੇ ਨੇ, ਨਹੀਂ, ਸਾਰਾ ਦੇਸ਼ ਮੰਨੇ। ਤੂੰ ਦੇਸ਼ ਤੇ ਵੀ ਕਿਆ ਹੰਕਾਰ ਵਾਸ਼ਨਾ ਰੁਕ ਜਾਂਦੀ ਹੈ। ਨਹੀਂ,

ਨਵਾ ਖੰਡਾ ਵਿਚਿ ਜਾਣੀਐ....॥

(ਜਪੁਜੀ ਸਾਹਿਬ)

navaa khanddaa vich jaaneeai ....|

*even if you were known throughout the nine continents.*

ਨੌ ਖੰਡ ਪ੍ਰਿਥਵੀ ਮੈਨੂੰ ਜਾਣੇ, ਨੌ ਖੰਡ ਪ੍ਰਿਥਵੀ ਮੇਰਾ ਜਸ ਗਾਇਨ ਕਰੇ। ਨੌ ਖੰਡ ਪ੍ਰਿਥਵੀ ਦੇ ਮਨੁੱਖਾਂ ਦੀ ਜ਼ਬਾਨ ਤੇ ਮੇਰਾ ਨਾਮ ਹੋਵੇ, ਮੇਰਾ ਜਸ ਹੋਵੇ। ਅਹੰਕਾਰ ਵਾਸ਼ਨਾ ਦੀ ਕੋਈ ਸੀਮਾ ਨਹੀਂ ਹੈ।

**ਲੋਭ ਵਾਸ਼ਨਾ**, ਹੋਰ ਧਨ ਚਾਹੀਦਾ, ਨਹੀਂ ਹੋਰ ਧਨ ਚਾਹੀਦਾ। ਕਿਤਨਾ ਕੁ ਚਾਹੀਦਾ ਹੈ, ਸੀਮਾ ਨਹੀਂ ਹੈ। ਫਿਰ ਇਸੇ ਹੀ ਤਰੀਕੇ ਨਾਲ **ਕਾਮ ਵਾਸ਼ਨਾ**। ਰੂਪ ਦੀ ਕੋਈ ਸੀਮਾ

ਨਹੀਂ ਹੈ। ਇਹ ਵਾਸ਼ਨਾ ਵਧਦੀ ਗਈ, ਵਧਦੀ ਗਈ, ਮਨੁੱਖ ਨੂੰ ਭਰਿਸ਼ਟ ਕਰ ਦੇਵੇਗੀ। ਅਹੰਕਾਰ ਵਾਸ਼ਨਾ ਮਨੁੱਖ ਨੂੰ ਹਿੰਸਕ ਬਣਾ ਦੇਵੇਗੀ। ਕਿਉਂਕਿ ਜਿਤਨੀ ਪ੍ਰਭੁਤਾ ਵਧਦੀ ਗਈ, ਜਿਤਨੀ ਤਾਕਤ ਵਧਦੀ ਗਈ। ਥੋੜੀ ੨ ਵੀ ਰੁਕਾਵਟ ਹੋਵੇਗੀ ਉਸ ਨੂੰ ਹਿੰਸਾ ਦੇ ਨਾਲ ਖ਼ਤਮ ਕਰੇਗਾ। ਐਸਾ ਸਾਰੇ ਸੰਸਾਰ ਵਿਚ ਦੇਖਿਆ ਗਿਆ, ਉਹ ਹਿੰਸਾ ਨਾਲ ਖ਼ਤਮ ਕਰੇਗਾ। ਇਹ ਗੱਲ ਵਖਰੀ ਹੈ ਕਿ ਉਸ ਦੇ ਕੋਲ ਸੱਤਾ ਹੈ, ਇਤਨੀ ਵੱਡੀ ਚਾਦਰ ਹੈ, ਉਸ ਦੇ ਸਾਰੇ ਜ਼ੁਲਮ ਛੁਪ ਜਾਣਗੇ। ਚੱਦਰ ਦੇ ਵਿਚ ਹੀ ਛੁਪ ਜਾਣਗੇ, ਦਿਖਾਈ ਨਹੀਂ ਦੇਣਗੇ। ਜੋ ਕਮਜ਼ੋਰ ਮਨੁੱਖ ਹੈ ਕਿਧਰੇ ਇਕ ਮਨੁੱਖ ਦਾ ਕਤਲ ਕਰ ਦੇਵੇ, ਕਾਤਿਲ ਹੈ। ਪਰ ਜੋ ਢਾਈ ਤਿੰਨ ਕਰੋੜ ਬੰਦਿਆਂ ਦਾ ਕਤਲ ਕਰ ਦੇਵੇ, ਉਸ ਨੂੰ ਕੋਈ ਕਾਤਿਲ ਨਹੀਂ ਕਹਿੰਦਾ, ਮਾਊ-ਸੇ-ਤੁੰਗ ਨੂੰ ਡਿਕਟੇਟਰ ਕਹਿੰਦ ਨੇ, ਹਿਟਲਰ ਨੂੰ ਹੁਕਮਰਾਨ ਕਹਿੰਦੇ ਨੇ। ਤਿੰਨ ਕਰੋੜ ਬੰਦਿਆਂ ਦਾ ਕਾਤਿਲ ਹੁਕਮਰਾਨ ਹੈ, ਡਿਕਟੇਟਰ ਹੈ। ਇਕ ਬੰਦੇ ਦਾ ਕਾਤਿਲ, ਕਾਤਿਲ ਹੈ। ਇਹ ਕਾਤਿਲ ਕਿਉਂ ਹੈ, ਇਸ ਦੇ ਕੋਲ ਇਤਨੀ ਵੱਡੀ ਚੱਦਰ ਨਹੀਂ ਕਿ ਇਸ ਦਾ ਕਾਤਿਲਪੁਣਾ ਛੁਪ ਜਾਏ ਤੇ ਹੁਕਮਰਾਨਪੁਣਾ ਛੁਪ ਜਾਏ। ਤਿੰਨ ਕਰੋੜ ਬੰਦਿਆਂ ਦੇ ਕਾਤਿਲ ਵੀ ਹੁਕਮਰਾਨ ਕਹਿਲਾਉਂਦੇ ਨੇ, ਕਾਤਿਲ ਨਹੀਂ ਕਹਿਲਾਉਂਦੇ। ਜੈਸੇ ਹਲਾਕੂ, ਚੰਗੇਜ਼ ਖਾਂ, ਹਿਟਲਰ, ਮਉ-ਸੇ-ਤੁਗ।

ਔਰੰਗਜ਼ੇਬ ਨੇ ਤੇ ਆਪਣੇ ਤਿੰਨੇ ਭਰਾ ਵੀ ਕਤਲ ਕਰ ਦਿੱਤੇ ਸੀ। ਆਪਣੇ ਪਿਉ ਨੂੰ ਵੀ ਤੜਪਾ ੨ ਕੇ ਮਾਰਿਆ। ਲੇਕਿਨ ਫਿਰ ਵੀ ਔਰੰਗਜ਼ੇਬ ਆਲਮਗੀਰ। ਲੋਕੀਂ ਉਸ ਨੂੰ ਜਹਾਂ-ਪਨਾਹ, ਬਾਦਸ਼ਾਹ ਸਲਾਮਤ ਕਹਿੰਦੇ ਸਨ। ਬਾਕੀਆਂ ਦਾ ਜੋ ਉਸ ਨੇ ਕਤਲ ਕੀਤਾ ਹੈ, ਸ਼ਾਇਦ ਆਪ ਨੂੰ ਪਤਾ ਹੋਵੇ, ਉਸ ਨੇ ੧੪ ਸੂਫ਼ੀ ਫ਼ਕੀਰ ਵੀ ਕਤਲ ਕੀਤੇ ਸਨ। ਮੰਨੇ ਪਰਮੰਨੇ ੧੪ ਸੂਫ਼ੀ ਫ਼ਕੀਰ ਕਿਉਂ ਕਤਲ ਕੀਤੇ, ਉਨ੍ਹਾਂ ਨੇ ਦਾਰਾ ਦੇ ਪੱਖ ਵਿਚ ਦੁਆ ਕੀਤੀ ਸੀ, ਬਈ ਹੇ ਖ਼ੁਦਾਵੰਦ ਤਾਲਾ! ਬਾਦਸ਼ਾਹਤ ਇਸ ਨੂੰ ਮਿਲੇ (ਭਾਵ ਦਾਰਾ ਨੂੰ)। ਕਿਉਂਕਿ ਦਾਰਾ ਫ਼ਕੀਰਾਂ ਦੀ ਸੋਭਤ ਵਿਚ ਰਹਿੰਦਾ ਸੀ। ਸ਼ਾਇਰ ਤਬੀਅਤ ਸੀ, ਕੋਮਲ ਹਿਰਦੇ ਦਾ ਮਾਲਿਕ ਸੀ ਔਰ ਇਨਸਾਫ਼ ਪਸੰਦ ਸੀ। ਰੋਜ਼ ਸੂਫ਼ੀਆਂ ਕੋਲ ਜਾ ਕੇ ਬੈਠਦਾ ਸੀ। ਜਿਸ ਨੂੰ ਕਹਿੰਦੇ ਨੇ ਸਤਿਸੰਗ ਕਰਨਾ, ਉਨ੍ਹਾਂ ਕੋਲੋਂ ਵਿਚਾਰ ਸੁਣਦਾ ਸੀ। ਉਨ੍ਹਾਂ ਸੂਫ਼ੀਆਂ ਨੇ ਦਾਰੇ ਦੇ ਹੱਕ ਵਿਚ ਦੁਆ ਕੀਤੀ। ਬਸ ਔਰੰਗਜ਼ੇਬ ਇਸੇ ਤੋਂ ਹੀ ਚਿੜ ਗਿਆ। ਜਦ ਉਹ ਸੱਤਾ ਵਿਚ ਆਇਆ, ਤਾਕਤ ਵਿਚ ਆਇਆ।ਜਹਾਂ ਆਰਾ ਨੇ ਔਰੰਗਜ਼ੇਬ ਨੂੰ ਝਾੜ ਪਾਈ, ਔਰੰਗਜ਼ੇਬ ਇਸ ਝਾੜ ਨੂੰ ਨਹੀਂ ਸਹਾਰ ਸਕਿਆ, ਗੁਤੋਂ ਪਕੜ ਕੇ ਉਹਨੂੰ ਵੀ ਜੇਲ ਵਿਚ ਬੰਦ ਕੀਤਾ ਪਿਉ ਦੇ ਨਾਲ। ਆਖਿਆ ਅੰਦਰ ਅੱਬਾ ਦੀ ਸੇਵਾ ਕਰਨ ਵਾਸਤੇ ਕੋਈ ਨਹੀਂ, ਨੌਕਰਰਾਣੀ ਕੋਈ ਨਹੀਂ, ਤੂੰ ਕਰ। ਜੇਲ ਦੇ ਅੰਦਰ ਬੀਮਾਰ ਸੀ। ਜਹਾਂਆਰਾ ਵੀ ਸਤ ਸਾਲ ਜੇਲ ਵਿਚ ਰਹੀ ਏ, ਵੱਡੀ ਭੈਣ। ਪਰ ਇਸ ਤਰਹ ਦੇ ਕ਼ਾਤਿਲ ਇਨਸਾਨ ਨੂੰ ਉਸ ਵਕਤ ਦੇ ਇਤਿਹਾਸਕਾਰਾਂ ਨੇ ਕੋਈ ਕ਼ਾਤਿਲ ਨਹੀਂ ਆਖਿਆ, ਬਲਕਿ ਇਉਂ ਲਿਖਿਆ ਹੈ, ਔਰੰਗਜ਼ੇਬ ਆਲਮਗੀਰ, ਜਹਾਂ-ਪਨਾਹ, ਬਾਦਸ਼ਾਹ ਸਲਾਮਤ। ਕਿਉਂ? ਸੱਤਾ ਦੀ ਚੱਦਰ ਹੈ, ਸਾਰਾ ਕ਼ਤਲ ਢਕਿਆ ਜਾਂਦਾ ਹੈ।

ਲੋਭ ਵਾਸ਼ਨਾ ਵਧਦੀ ਗਈ, ਵਧਦੀ ਗਈ, ਕਿਧਰੇ ਇਹਦੇ ਕੋਲ ਤਾਕਤ ਵੀ ਹੋਵੇ ਔਰ ਤਾਕਤ ਨਾਲ ਵਧਦੀ ਏ ਤੇ ਇਹ ਭਰਿਸ਼ਟ ਹੋ ਜਾਏਗਾ, ਲੁਟੇਰਾ ਹੋਵੇਗਾ, ਡਕੈਤ ਹੋਵੇਗਾ। ਬਹੁਤ ਸਾਰੇ ਹੁਕਮਰਾਨ ਬਾਦਸ਼ਾਹ, ਅਸਲ ਵਿਚ ਲੁਟੇਰੇ ਹੀ ਹੁੰਦੇ ਨੇ। ਮੈਂ ਇਤਿਹਾਸ ਪੜ੍ਹਿਆ ਹੈ, ਸ਼ੁਰੂ ੨ ਵਿਚ ਜਿਹੜੀ ਬਾਦਸ਼ਾਹਤ, ਰਾਜਾਪਨ ਸ਼ੁਰੂ ਹੋਇਆ ਹੈ, ਇਹ ਧਾਰਾਵਾਂ ਦੋ ਨੇ। ਪਹਿਲੀ ਧਾਰਾ ਇਕ ਮਨੁੱਖ ਜੋ ਹਰ ਇਕ ਨਾਲ ਜ਼ਬਰਦਸਤੀ ਕਰਦਾ ਸੀ, ਇਹਦੇ ਕੋਲੋਂ ਖੋਹ ਲੈਣੀ ਚੀਜ਼, ਉਹਦੇ ਕ਼ੋਲੋਂ ਖੋਹ ਲੈਣੀ, ਅਗਲੇ ਨੇ ਕੁਛ ਵੀ

ਨਹੀਂ ਆਖਿਆ ਤੇ ਤਗੜਾ ਗਰੋਹ ਬਣਾ ਲੈਣਾ ਫਿਰ ਰਸਤੇ ਵਿਚ ਖੋਹਾ-ਖਾਹੀ, ਬਾਟ-ਪਾਟ। ਫਿਰ ਦੇਖਿਆ ਇਹਦੇ ਵਿਚ ਵੀ ਸਫਲਤਾ ਮਿਲ ਗਈ ਹੈ ਪਿੰਡਾਂ ਨੂੰ ਲੁਟੋ, ਕਸਬਿਆਂ ਨੂੰ ਲੁਟੋ। ਤਾਕਤ ਵੱਧ ਗਈ ਸਮਰਥਾ ਵੱਧ ਗਈ। ਕਈ ਪਿੰਡਾਂ ਦੇ ਮਾਲਿਕ ਬਣ ਗਏ, ਇਸ ਤਰਹ ਰਜਵਾੜੇ ਸ਼ੁਰੂ ਹੋਏ। ਇਤਿਹਾਸ ਪੜ੍ਹ ਲੈਣਾ, ਰਜਵਾੜੇ ਇਸ ਤਰਹ ਸ਼ੁਰੂ ਹੋਏ। ਕੁਛ ਇਕ ਉਹਨਾਂ ਰਾਜਿਆਂ ਦੀਆਂ, ਉਹਨਾਂ ਬਾਦਸ਼ਾਹਾਂ ਦੀਆਂ ਸੰਤਾਨਾਂ, ਜੋ ਪੀੜ੍ਹੀ ਦਰ ਪੀੜ੍ਹੀ ਰਾਜ-ਪਾਟ ਚਲਾਉਂਦੇ ਰਹੇ, ਲੇਕਿਨ ਸ਼ੁਰੂਆਤ ਇਸ ਤਰਹ ਹੋਈ ਸੀ। ਕੁਛ ਪਿੰਡਾਂ ਦੇ ਲੋਕ, ਕਿਸੇ ਨੂੰ ਮੁਖੀਆ ਬਣਾ ਦਿੰਦੇ ਸਨ ਬਈ ਸਾਡੇ ਆਪਸੀ ਝਗੜੇ ਨੇ, ਤੁਸੀਂ ਨਿਪਟਾਉ। ਤੇ ਬਹੁਤ ਸਾਰੇ ਪਿੰਡ, ਬਹੁਤ ਸਾਰੇ ਝਗੜੇ, ਉਸ ਬੰਦੇ ਦਾ ਸਾਰਾ ਸਮਾਂ ਇਸੇ ਵਿਚ ਲਗਦਾ ਸੀ। ਉਹ ਦੀ ਉਪਜੀਵਿਕਾ ਵਾਸਤੇ ਫਿਰ ਸਾਰੇ ਉਸ ਨੂੰ ਨਜ਼ਰਾਨਾ ਭੇਟ ਕਰਦੇ ਸੀ। ਉਹ ਜੋ ਫ਼ੈਸਲਾ ਕਰਦਾ ਹੈ ਕੋਈ ਇਨਕਾਰੀ ਨਾ ਹੋਵੇ, ਉਸ ਨੂੰ ਨਾਲ ਸਾਥੀ ਵੀ ਚਾਹੀਦੇ ਹੁੰਦੇ ਸਨ। ਜੋ ਫਿਰ ਸਹਿਜੇ ੨ ਫ਼ੌਜ ਬਣੀ ਸਿਪਾਹੀ ਬਣੇ। ਤਾਕਤ ਵਧਦੀ ਵਧਦੀ ਉਹ ਮਾਲਿਕ ਬਣ ਗਏ। ਇਹ ਦੋ ਹੀ ਢੰਗ ਨੇ, ਇਹ ਢੰਗ ਅਜੇ ਵੀ ਨੇ।

ਸੱਤਾ ਦੀ ਚੱਦਰ ਇਤਨੀ ਵੱਡੀ ਹੁੰਦੀ ਹੈ, ਕਰੋੜਾਂ ਲੁੱਟ ਲੈਂਦੇ ਨੇ ਅਰਬਾਂ ਲੁੱਟ ਲੈਂਦੇ ਨੇ, ਫਿਰ ਵੀ ਮਨਿਸਟਰ ਬਣੇ ਰਹਿੰਦੇ ਨੇ। ਹੁਕਮਰਾਨ ਬਣੇ ਰਹਿੰਦੇ ਨੇ। ਇੱਕ ਬੰਦਾ ਅਗਰ ਇੱਕ ਬੰਦੇ ਦੀ ਜੇਬ ਕੱਟ ਲਵੇ ਤਾਂ ਵੀ ਚੋਰ ਹੈ ਔਰ ਜੋ ਸਾਰੇ ਮੁਲਕ ਦੀ ਜੇਬ ਕੱਟ ਲਵੇ, ਤਾਂ ਵੀ ਚੋਰ ਨਹੀਂ ਹੈ, ਮਨਿਸਟਰ ਹੈ। ਸੱਤਾ ਦੀ ਚੱਦਰ ਇਤਨੀ ਵੱਡੀ ਹੈ, ਛੁਪਾ ਦੇਵੇਗੀ। ਸੱਤਾ ਦੇ ਵਧਦਿਆਂ ਲੋਭ ਵਧਦਾ ਹੈ ਔਰ ਲੋਭ ਭਰਿਸ਼ਟ ਕਰ ਦਿੰਦਾ ਹੈ। ਬੇਈਮਾਨ ਬਣਾ ਦਿੰਦਾ ਹੈ ਡਕੈਤ ਬਣਾ ਦਿੰਦਾ ਹੈ, ਚੋਰ ਬਣਾ ਦਿੰਦਾ ਹੈ।

ਇਸੇ ਤਰੀਕੇ ਦੇ ਨਾਲ ਕਾਮ ਵਾਸ਼ਨਾ, ਸੱਤਾ ਦੇ ਨਾਲ ਇਹ ਵੀ ਵਧਦੀ ਹੈ। ਇਸ ਵਕਤ ਜੋ ਮੇਰੇ ਪੜ੍ਹਨ ਤੇ ਸੁਣਨ ਵਿਚ ਆਇਆ ਹੈ, ਮਰਾਕੋ ਦਾ ਨਵਾਬ ਬਾਦਸ਼ਾਹ ਉਹ ਦੀਆਂ ਇਕ ਹਜ਼ਾਰ ਬੇਗ਼ਮਾਂ ਨੇ। ਮੌਜੂਦਾ ਨਿਜ਼ਾਮ ਤੋਂ ਪਹਿਲੇ, ਦੋ ਨਿਜ਼ਾਮ ਜੋ ਇਸ ਨਿਜ਼ਾਮ ਦਾ ਦਾਦਾ ਸੀ ਇਹ ਦੀਆਂ ਛੇ ਸੌ ਬੇਗ਼ਮਾਂ ਸਨ, ਹੈਦਰਾਬਾਦ ਨਿਜ਼ਾਮ। ਇਕ ਮਹਾਰਾਜੇ ਦੀਆਂ ੪੦੦ ਮਹਾਂਰਾਣੀਆਂ ਸਨ। ਹੋਰ ਬਲਾਤਕਾਰੀ, ਦੁਰਾਚਾਰੀ ਕਿਸ ਨੂੰ ਕਹਿੰਦੇ ਨੇ। ਸੱਤਾ ਦੇ ਵਧਦਿਆਂ, ਤਾਕਤ ਦੇ ਵਧਦਿਆਂ, ਧਨ ਦੇ ਵਧਦਿਆਂ ਇਹ ਕਾਮ ਵਾਸ਼ਨਾ ਵੀ ਵੱਧ ਜਾਂਦੀ ਹੈ। ਪੁਰਸ਼ ਹੈ ਬਲਾਤਕਾਰੀ ਹੋ ਜਾਂਦਾ ਹੈ, ਇਸਤ੍ਰੀ ਹੈ ਗਨਿਕਾ ਹੋ ਜਾਂਦੀ ਹੈ। ਵਾਸ਼ਨਾ ਭਰਿਸ਼ਟ ਕਰ ਕੇ ਰਖ ਦਿੰਦੀ ਹੈ। ਲੋਭ ਵਾਸ਼ਨਾ ਡਕੈਤ ਬਣਾ ਦਿੰਦੀ ਹੈ, ਬੇਈਮਾਨ ਬਣਾ ਦਿੰਦੀ ਹੈ, ਚੋਰ ਬਣਾ ਦਿੰਦੀ ਹੈ। ਅਹੰਕਾਰ ਵਾਸ਼ਨਾ ਹਿੰਸਕ ਬਣਾ ਦਿੰਦੀ ਹੈ। ਸਰੀਰ ਦਾ ਅੰਤ ਹੋ ਗਿਆ ਹੈ, ਵਾਸ਼ਨਾ ਦਾ ਅੰਤ ਤੇ ਹੋਇਆ ਨਹੀਂ। ਸਰੀਰ ਬੁੱਢਾ ਹੋ ਗਿਆ ਹੈ, ਵਾਸ਼ਨਾ ਤੇ ਬੁੱਢੀ ਨਹੀਂ ਹੋਈ। ਅਗਰ ਸਰੀਰ ਦੇ ਬੁੱਢੇ ਹੁੰਦਿਆਂ ਵਾਸ਼ਨਾ ਬੁੱਢੀ ਹੋ ਸਕਦੀ ਹੈ ਤੇ ਸਰੀਰ ਦੇ ਮਰਦਿਆਂ ਵਾਸ਼ਨਾ ਮਰ ਵੀ ਸਕਦੀ ਹੈ।

ਅਸਲ ਵਿਚ ਸਰੀਰ ਦੇ ਮਰਦਿਆਂ ਨਾ ਵਾਸ਼ਨਾ ਮਰਦੀ ਏ, ਸਰੀਰ ਦੇ ਬੁੱਢੇ ਹੁੰਦਿਆਂ ਨਾ ਵਾਸ਼ਨਾ ਬੁੱਢੀ ਹੁੰਦੀ ਏ, ਇਸ ਚੱਕਰ ਵਿਚ ਨਾ ਪੈਣਾ। ਕਾਨਪੁਰ ਵਿਚ ਹੀ ਮੇਰੇ ਇਕ ਗੂੜ੍ਹੇ ਮਿੱਤਰ ਸਨ, ਬਜ਼ੁਰਗ ਸਨ, ਬੜਾ ਲੰਬਾ ਦਾੜ੍ਹਾ। ਪੁਰਾਣੇ ਬਜ਼ੁਰਗ ਸਾਰੇ ਹੀ ਸਮਝਦੇ ਨੇ, ਜਾਣਦੇ ਨੇ ਔਰ ਬੜੀ ਬਾਣੀ ਪੜ੍ਹਨੀ ਬੜਾ ਨਾਮ ਜਪਣਾ, ਹੱਥ ਦੇ ਵਿਚ ਬੜੀ ਲੰਬੀ ਚੌੜੀ ਮਾਲਾ। ਪਰ ੯੦ ਸਾਲ ਦੀ ਉਮਰ ਵਿਚ ਵੀ ਇੱਥੇ ਹੀ ਵਿਆਹ ਕਰਾਇਆ। ਸਾਰੇ ਮੈਨੂੰ ਆਖਣ ਤੁਹਾਡਾ ਸਾਥੀ, ਤੁਹਾਡੇ ਕੋਲ ਆਉਂਦਾ ਹੈ। ਉਸ ਨੇ ਕਬੂਲ ਕਰ ਲਿਆ ਸੀ, ਮਸਕੀਨ ਜੀ ਭਾਵੇਂ ਮੇਰਾ ਤਨ ਬੁੱਢਾ ਹੈ, ਮੇਰੀ ਵਾਸ਼ਨਾ ਬਿਰਧ ਨਹੀਂ ਹੈ। ਮੈਂ ਕਿਹਾ ਤੁਸੀਂ ਸਚਾਈ ਕਬੂਲ ਕਰ ਲਈ ਏ। ਵਰਨਾ ਬਥੇਰਿਆਂ ਦਾ ਇਹੀ ਹਾਲ ਹੁੰਦਾ ਹੈ।

ਗੁਸਤਾਖ਼ੀ ਮੁਆਫ਼, ਸਰੀਰ ਬਿਰਧ ਹੋ ਜਾਂਦਾ ਹੈ, ਵਾਸ਼ਨਾ ਬਿਰਧ ਨਹੀਂ ਹੁੰਦੀ। ਸਰੀਰ ਮਰ ਜਾਂਦਾ ਹੈ ਵਾਸ਼ਨਾ ਨਹੀਂ ਮਰਦੀ। ਚਾਹੇ ਵਾਸ਼ਨਾ ਅਹੰਕਾਰ ਵਾਸ਼ਨਾ ਹੈ, ਚਾਹੇ ਵਾਸ਼ਨਾ ਲੋਭ ਵਾਸ਼ਨਾ ਹੈ, ਚਾਹੇ ਵਾਸ਼ਨਾ ਕਾਮ ਵਾਸ਼ਨਾ ਹੈ। ਅਗਰ ਵਾਸ਼ਨਾ ਬੁੱਢੀ ਹੋ ਸਕਦੀ ਹੈ ਤੇ ਫਿਰ ਵਾਸ਼ਨਾ ਮਰ ਵੀ ਸਕਦੀ ਹੈ। ਜੇ ਵਾਸ਼ਨਾ ਸਰੀਰ ਦੇ ਮਰਨ ਦੇ ਨਾਲ ਮਰ ਗਈ ਏ ਤਾਂ ਫਿਰ ਜਪ ਤਪ ਕਰਨ ਦੀ ਕੀ ਲੋੜ ਹੈ, ਨਾਮ ਜਪਣ ਦੀ ਕੀ ਲੋੜ ਹੈ। ਕਿਉਂਕਿ ਜਿਤਨੇ ਚਿਰ ਤਕ ਵਾਸ਼ਨਾ ਚਲੇਗੀ, ਜਨਮ ਤੇ ਮਰਨ ਚਲਦਾ ਰਹੇਗਾ। ਕੋਈ ਪਿਛਲੇ ਜਨਮ ਵਿਚ ਵਾਸ਼ਨਾ ਸੀ, ਉਸ ਨੇ ਹੁਣ ਜਨਮ ਕਰਾਇਆ ਹੈ। ਹੁਣ ਦੀ ਵਾਸ਼ਨਾ ਅੱਗੇ ਜਨਮ ਕਰਾਏਗੀ।

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥**

(ਅੰਗ ੧੦੨੦)

ਇਹ ਤੇ ਜਨਮ ਮਰਨ ਦੀ ਬੜੀ ਲੰਬੀ ਯਾਤਰਾ ਵਿਚ ਪੈ ਜਾਏਗਾ, ਵਾਸ਼ਨਾ ਇਸ ਨੂੰ ਪਾ ਦੇਵੇਗੀ। ਇਤਨੀ ਗੱਲ ਤੇ ਸਪਸ਼ਟ ਹੈ, ਜਨਮ ਹੋਇਆ ਹੈ ਵਾਸ਼ਨਾ ਕਰਕੇ। ਇਸ ਦੇ ਵਿਚ ਬੜੇ ੨ ਸੰਤ ਤੇ ਭਗਤ ਵੀ ਆ ਸਕਦੇ ਨੇ। ਜੈਸੇ ਕਬੀਰ ਜੀ ਕਹਿੰਦੇ ਨੇ:-

**ਪੂਰਬ ਜਨਮ ਹਮ ਤੁਮ੍ਹ੍ਹਰੇ ਸੇਵਕ ਅਬ ਤਉ ਮਿਟਿਆ ਨ ਜਾਈ ॥**

(ਅੰਗ ੯੭੦)

poorab janam ham tumarae saevak ab tou mittiaa na jaaee |
*In my past life, I was Your servant; now, I cannot leave You.*

ਹੇ ਪ੍ਰਭੂ! ਸੇਵਕ ਤੇ ਮੈਂ ਪਿਛਲੇ ਜਨਮ ਵਿਚ ਵੀ ਸੀ। ਕਰਦਾ ਰਿਹਾ ਹਾਂ ਮੈਂ ਤੇਰੀ ਬੰਦਗੀ ਪਰ ਸਰੀਰ ਦਾ ਅੰਤ ਹੋ ਗਿਆ ਸੀ, ਵਾਸ਼ਨਾ ਦਾ ਅੰਤ ਨਹੀਂ ਹੋਇਆ ਸੀ। ਫਿਰ ਜਨਮ ਹੋ ਗਿਆ ਹੈ, ਕਬੀਰ ਦਾ। ਹੋ ਸਕਦਾ ਹੈ ਤੀਜੇ ਪੜਾਅ ਤੇ ਹੋਇਆ ਹੋਵੇ, ਤੀਜੇ ਤੇ ਹੋਇਆ ਹੋਵੇ, ਫਿਰ ਮੈਂ ਅਰਜ਼ ਕਰਾਂ ਜਿਸ ਪੜਾਅ ਤੇ ਅੰਤ ਹੋਇਆ ਹੈ, ਅਗਲੀ ਯਾਤਰਾ ਓਥੋਂ ਸ਼ੁਰੂ ਹੋਵੇਗੀ। **ਅਗਰ ਤੀਜੇ ਪੜਾਅ ਤੇ ਅੰਤ ਹੋਇਆ ਹੈ, ਐਸੇ ਮਨੁੱਖ ਨੂੰ ਪਿਛਲੇ ਜਨਮ ਦਾ ਪੂਰਾ ਗਿਆਨ ਹੁੰਦਾ ਹੈ। ਪੂਰੀ ਸਮਝ ਹੁੰਦੀ ਹੈ ਕਿ ਮੈਂ ਪਿਛਲੇ ਜਨਮ ਵਿਚ ਕੌਣ ਸੀ।** ਲਗਦਾ ਹੈ ਸੂਫ਼ੀ ਸੰਤ ਸਮਸ਼ ਤਬਰੇਜ਼ ਦਾ ਵੀ ਅੰਤ ਕਿਧਰੇ ਤੀਸਰੇ ਪੜਾਅ ਤੇ ਹੋਇਆ ਹੋਵੇਗਾ। ਉਹ ਕਹਿੰਦਾ ਹੈ:-

***ਬਾਜ਼ ਆਮਦਮ ਬਾਜ਼ ਆਮਦਮ ਤ ਯਾਰ ਰਾ ਮਹਿਮਾਂ ਕੁਨਮ।***

ਮੈਂ ਕੋਈ ਇਕ ਦਫ਼ਾ ਸੰਸਾਰ ਵਿਚ ਆਇਆ ਹਾਂ, ਬਾਰ ਬਾਰ ਆਇਆ ਹਾਂ। ਕਈ ਦਫ਼ਾ ਆਇਆ ਹਾਂ, ਇਸ ਨੇ ਆਪਣੀਆਂ ਨੌਂ ਮਾਵਾਂ ਦੇ ਨਾਮ ਵੀ ਲਿਖੇ ਨੇ, ਜਿਸ ਦੇ ਵਿਚ ਅੰਤ ਦੀਆਂ ਤਿੰਨ ਮਾਵਾਂ ਯਹੂਦੀ ਨੇ। ਇਸ ਦਾ ਮਤਲਬ, ਪਿੱਛੇ ਕਿਧਰੇ ਯਹੂਦੀ ਘਰਾਣੇ ਵਿਚ ਹੋਵੇਗਾ। ਇਸ ਹੀ ਬਿਨਾ ਦੇ ਉੱਤੇ ਮੁਲਤਾਨ ਦੇ ਨਵਾਬ ਨੇ, ਪੁੱਠੀ ਖੱਲ ਲਾ ਕੇ ਸਮਸ਼ ਤਬਰੇਜ਼ ਨੂੰ ਮਾਰਿਆ, ਸ਼ਹੀਦ ਕੀਤਾ। ਕਿਉਂ? ਇਸਲਾਮ ਬਾਰ ੨ ਦੇ ਜਨਮ ਨੂੰ ਨਹੀਂ ਮੰਨਦਾ। ਈਸਾਈਅਤ ਯਹੂਦੀ ਪਾਰਸੀ ਬਾਰ ੨ ਦੇ ਜਨਮ ਨੂੰ ਨਹੀਂ ਮੰਨਦੇ। ਇਹ ਸਿਰਫ ਭਾਰਤ ਦੇ ਵਿਚ ਜਿਹੜੇ ਚਾਰ ਧਰਮ ਪੈਦਾ ਹੋਏ ਨੇ, ਸਨਾਤਨ ਮਤ, ਜੈਨ ਮਤ, ਬੋਧ ਮਤ ਅਤੇ ਸਿੱਖ ਮਤ, ਇਹ ਬਾਰ ੨ ਦੇ ਜਨਮ ਨੂੰ ਮੰਨਦੇ ਨੇ। ਉਹ ਵੀ ਮੰਨਣ ਲਗ ਪਿਆ ਸੀ, ਸਚਾਈ ਏ। ਇਸ ਕਰਕੇ ਉਹ ਆਪਣੀਆਂ ਨੌਂ ਮਾਵਾਂ ਤਕ ਦੇ ਨਾਮ ਵੀ ਲਿਖਦਾ ਹੈ। ਪਿਉ ਦਾ ਕਿਉਂ ਨਹੀਂ, ੯੦ ਫ਼ੀ ਸਦੀ ਮਨੁੱਖ ਦੇ ਅੰਦਰ ਮਾਂ ਹੀ ਹੁੰਦੀ ਹੈ। ਪਿਤਾ ਦਾ ਸੰਬੰਧ ਤੇ ਇਕ ਐਕਸੀਡੈਂਟਲ ਹੈ। ਨੌਂ ਦਸ ਮਹੀਨੇ ਦਾ ਗਰਭ ਮਾਂ ਕੋਲ ਹੈ। ਫਿਰ ਜਨਮ ਤੋਂ ਬਾਅਦ

ਵੀ ਪਾਲਣਾ, ਗੋਦ ਮਾਂ ਦੀ ਹੈ। ਅਗਰ ਉਹ ਸਹੀ ਢੰਗ ਨਾਲ ਦੁੱਧ ਪਿਲਾ ਰਹੀ ਹੈ ਤੇ ਉਹ ਮਾਂ ਨੂੰ ਹੀ ਪੀ ਰਿਹਾ ਹੈ, ਦੁੱਧ ਖ਼ੂਨ ਤੋਂ ਹੀ ਬਣਦਾ ਹੈ, ਹੋਰ ਕੀ ਹੈ। ਮਾਂ ਨੂੰ ਹੀ ਪੀ ਰਿਹਾ ਹੈ, ਮਾਂ ਨੂੰ ਹੀ ਚੂਸ ਰਿਹਾ ਹੈ। ਮਾਂ ਨੂੰ ਹੀ ਉਹ ਖਾਹ ਰਿਹਾ ਹੈ। ਇਸ ਵਾਸਤੇ ਦੁੱਧ ਪਿਲਾਉਣ ਵਾਲੀ ਮਾਂ ਦੀ ਸਿਹਤ ਕਮਜ਼ੋਰ ਹੋਵੇਗੀ। ਉਹਨੂੰ ਬਹੁਤ ਖਾਣਾ ਪਵੇਗਾ ਕਿਉਂਕਿ ਮਾਂ ਨੂੰ ਇੱਕ ਬੱਚਾ ਪੀ ਰਿਹਾ ਹੈ। ਮਾਂ ਨੂੰ ਇੱਕ ਬੱਚਾ ਖਾਹ ਰਿਹਾ ਹੈ। ੯੦ ਫ਼ੀ ਸਦੀ ਬੱਚੇ ਦੇ ਵਿਚ ਮਾਂ ਹੁੰਦੀ ਏ। ਉਸ ਨੇ, ਮਾਵਾਂ ਦੇ ਨਾਮ ਲਿਖੇ ਨੇ, ਨੌਂ ਮਾਵਾਂ ਦੇ, ਮੈਨੂੰ ਇਸ ਗੱਲ ਤੇ ਹੈਰਾਨੀ ਏ ਕਿ ਕਿਸੇ ਵੀ ਇੱਕ ਪਿਤਾ ਦਾ ਉਸ ਨੇ ਨਾਮ ਨਹੀਂ ਲਿਖਿਆ। ਔਰ ਦੇਸ਼ ਭਰ ਦੇ ਤਮਾਮ ਵਿਦਵਾਨ, ਸੰਤ, ਭੈੜੀ ਔਲਾਦ ਲਈ ਵੀ ਮਾਂ ਨੂੰ ਹੀ ਕਸੂਰਵਾਰ ਠਹਰਾਉਂਦੇ ਨੇ, ਕਿਉਂਕਿ ੯੦ ਫ਼ੀ ਸਦੀ ਤੇ ਉਸ ਵਿਚ ਮਾਂ ਹੈ। ਉਸ ਦੇ ਸੰਸਕਾਰ ਤੇ ਮਾਂ ਦੇ ਸੰਸਕਾਰ ਮੇਲ ਖਾਂਦੇ ਨੇ ਤੇ ਜਨਮ ਹੁੰਦਾ ਹੈ।

ਤੀਸਰੇ ਪੜਾਅ ਵਿਚ ਸਰੀਰ ਦਾ ਅੰਤ ਹੋ ਗਿਆ ਹੈ, ਯਾਤਰਾ ਪੂਰੀ ਨਹੀਂ ਹੋਈ। ਐਸੇ ਮਨੁੱਖ ਨੂੰ ਅਗਲੇ ਜਨਮ ਵਿਚ ਪਿਛਲੇ ਜਨਮ ਦਾ ਗਿਆਨ ਹੁੰਦਾ ਹੈ, ਬੋਧ ਹੁੰਦਾ ਹੈ ਔਰ ਬਹੁਤ ਸਾਰੇ ਦਸਦੇ ਨੇ। ਦੋ ਤਿੰਨ ਸਾਲ ਹੋਏ ਨੇ, ਗੁਜ਼ਰ ਗਏ ਹੁਣ ਤੇ, ਬਾਬਾ ਦਰਸ਼ਨ ਸਿੰਘ ਘੰਨੂਪੁਰ ਕਾਲੇ ਵਾਲੇ, ਹਰ ਸਾਲ ਅਲਵਰ ਸਮਾਗਮ ਤੇ ਪਹੁੰਚਦੇ ਸਨ, ਇਹਨਾਂ ਨੇ ਆਪਣੇ ਪਿਛਲੇ ਜਨਮ ਬਾਰੇ ਮੈਨੂੰ ਦਸਿਆ। ਬਾਬਾ ਲਛਮਣ ਸਿੰਘ ਇਕ ਮਸਤਾਨਾ ਜਿਹਾ ਹੁੰਦਾ ਸੀ, ਉਸ ਦੇ ਬਾਰੇ ਵੀ। ਇਕ ਦਿਨ ਕਿਧਰੇ ਮੌਜ ਵਿਚ ਬੈਠੇ ਸਨ, ੧੯੮੨ ਦੀ ਗੱਲ ਹੈ। ਮੈਂ ਮੰਜੀ ਸਾਹਿਬ ਕਥਾ ਕਰ ਰਿਹਾ ਸੀ, ਉਹ ਰੋਜ਼ ਸੁਣਨ ਲਈ ਆਉਂਦੇ ਸਨ। ਕਥਾ ਤੋਂ ਬਾਅਦ ਓਥੇ ਕੁਛ ਨੌਜਵਾਨਾਂ ਤੇ ਪ੍ਰਬੰਧਕੀ ਨਿਜ਼ਾਮ ਵਿਚ ਓਥੇ ਹੀ ਕੁੱਝ ਝਗੜਾ ਹੋ ਗਿਆ। ਝਗੜਾ ਬਹੁਤ ਵੱਡੇ ਕਲੇਸ਼ ਤਕ ਵੱਧ ਗਿਆ,ਰਾਜਨੀਤਕ ਝਗੜਾ। ਮੇਰੇ ਮੂੰਹੋਂ ਨਿਕਲ ਗਿਆ, ਮੈਂ ਕਿਹਾ ਤਿੰਨ ਘੰਟੇ ਆਸਾ ਦੀ ਵਾਰ ਦਾ ਕੀਰਤਨ ਹੋਇਆ ਹੈ, ਘੰਟਾ ਡੇਢ ਘੰਟਾ ਮੈਂ ਕਥਾ ਕੀਤੀ ਏ, ਅੰਜਾਮ ਇਹ। ਬਾਬਾ ਦਰਸ਼ਨ ਸਿੰਘ ਕਹਿਣ ਲੱਗੇ ਇਹ ਤੇ ਕੁਛ ਵੀ ਨਹੀਂ, ਇੱਥੇ ਖ਼ੂਨ ਦੀਆਂ ਨਦੀਆਂ ਵਗਣ ਗੀਆਂ, ਤੂੰ ਦੇਖੇਂਗਾ, ਫਸੇਂਗਾ ਤੂੰ ਵੀ। ਮੈਂ ਕਿਹਾ ਬਾਬਾ ਜੀ ਮੈਂ ਕਿਉਂ ਫਸਾਂਗਾ, ਕਹਿੰਦੇ ਤੂੰ ਵੀ ਫਸੇਂਗਾ। ਮੇਰੇ ਤੇ ਫਿਰ ਦਸ ਸਾਲ ਮੁਕੱਦਮੇ ਚਲਦੇ ਰਹੇ। ਮੈਂ ਇਹ ਸਾਰਾ ਸਿਲਸਿਲਾ ਉਹਨਾਂ ਦੀ ਜ਼ਬਾਨ ਤੋਂ ਸੁਣਿਆਂ ਨਾਲ ਜਿੰਨੇ ਵੀ ਹੋਰ ਬੈਠੇ ਸਨ, ਉਹਨਾਂ ਨੇ ਵੀ। ਉਹਨਾਂ ਨੇ ਆਪਣੇ ਪਿਛਲੇ ਜੀਵਨ ਬਾਰੇ ਵੀ ਮੈਨੂੰ ਦਸਿਆ ਸੀ। ਇਸ ਤਰਹ ਦੇ ਪੁਰਸ਼, ਜੇ ਕਿਧਰੇ ਤੀਜੇ ਪੜਾਅ ਵਿਚ ਸਰੀਰ ਦਾ ਅੰਤ ਹੋ ਗਿਆ ਹੈ, ਪਿਛੋਕੜ ਉਹਨਾਂ ਨੂੰ ਯਾਦ ਰਹਿੰਦਾ ਹੈ। ਇਸ ਵਾਸਤੇ ਫਿਰ ਇਸ ਜਨਮ ਵਿਚ ਪੂਰੇ ਸਾਵਧਾਨ ਹੋ ਜਾਂਦੇ ਨੇ ਔਰ ਉਹ ਤਰਲੇ ਵੀ ਲੈਂਦੇ ਨੇ ਕਿ ਇਹ ਸਰੀਰ ਦਾ ਅੰਤ ਹੋਵੇ ਉਸ ਤੋਂ ਪਹਿਲੇ ਵਾਸ਼ਨਾ ਦਾ ਅੰਤ ਹੋਵੇ। ਕਬੀਰ ਤੇ ਫ਼ਰਿਆਦ ਪਏ ਕਰਦੇ ਨੇ:-

**ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ ॥੩॥੭॥**

(ਅੰਗ ੧੧੦੪)

ab kee baar bakhas bandae ko bahur na bhoujal faeraa |3|7|

*O Lord, please forgive Your slave now, in this life, so that he may not have to return again to this terrifying world-ocean. ||3||7||*

ਐਤਕੀਂ ਬਖ਼ਸ਼, ਕਿਉਂਕਿ ਬਹੁਤ ਫੇਰੇ ਹੋ ਗਏ ਨੇ, ਜਨਮ ਹੋ ਗਏ ਨੇ। ਬਹੁਤ ਭਟਕ ਚੁੱਕੇ ਹਾਂ। ਐਤਕੀਂ ਤੂੰ ਬਖ਼ਸ਼। ਜ਼ਿੰਦਗੀ ਵਿਚ ਵਾਸ਼ਨਾ ਨਾਲ ਲੜਦੇ ਰਹੇ, ਹੁੰਦਾ ਕੀ ਰਿਹਾ, ਅਸੀਂ ਹਾਰਦੇ ਰਹੇ, ਵਾਸ਼ਨਾ ਹੀ ਜਿੱਤਦੀ ਰਹੀ। ਲੋਭ ਵਾਸ਼ਨਾ ਬੇਈਮਾਨ ਬਣਾ ਕੇ ਰਖ

ਦਿੰਦੀ ਹੈ, ਕਾਮ ਵਾਸ਼ਨਾ ਬਲਾਤਕਾਰੀ ਬਣਾ ਕੇ ਰਖ ਦਿੰਦੀ ਹੈ, ਅਹੰਕਾਰ ਵਾਸ਼ਨਾ ਹਿੰਸਕ ਬਣਾ ਕੇ ਰਖ ਦਿੰਦੀ ਏ। ਹਰ ਦਫ਼ਾ ਵਾਸ਼ਨਾ ਹੀ ਜਿੱਤਦੀ ਰਹੀ, ਮੇਰੀ ਹਾਰ ਹੁੰਦੀ ਰਹੀ।

**ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ ॥**

(ਅੰਗ ੪੮੨)

**kehat kabeer panch ko jhagaraa jhagarat janam gavaaeiaa |**
***Says Kabeer, the five passions argue with me,***
***and in these arguments, my life is wasted away.***

ਜ਼ਿੰਦਗੀ ਇਸ ਝਗੜੇ ਵਿਚ ਹੀ ਲੰਘ ਜਾਂਦੀ ਏ ਔਰ ਇਸ ਝਗੜੇ ਵਿਚ ਅਕਸਰ ਸਾਧਕਾਂ ਦੀ ਹਾਰ ਹੁੰਦੀ ਏ। ਸਮਸ਼ ਤਬਰੇਜ਼ ਨੇ ਵੀ ਹਾਰ ਕਬੂਲ ਕੀਤੀ ਏ। ਹਰ ਜਨਮ ਵਿਚ ਮੇਰੀ ਹਾਰ ਹੋ ਜਾਂਦੀ ਰਹੀ। ਤਾਂ ਹੀ ਉਹ ਦੁਆ ਕਰ ਰਿਹਾ ਹੈ, ਕਹਿ ਰਿਹਾ ਹੈ, ਹੇ ਖ਼ੁਦਾ! ਹੁਣ ਮੈਂ ਕਬੂਲ ਕਰਦਾ ਹਾਂ, ਮੈਂ ਇਕੱਲਿਆਂ ਇਸ ਵਾਸ਼ਨਾ ਨਾਲ ਨਹੀਂ ਲੜ ਸਕਦਾ ਤੂੰ ਮੇਰਾ ਸਾਥੀ ਬਣ। ਤੂੰ ਮਿਹਰ ਕਰ, ਤੇਰੇ ਅੱਗੇ ਦੁਆ ਹੈ। ਤੂੰ ਸਾਥੀ ਨਹੀਂ ਬਣੇਂਗਾ, ਮੈਂ ਨਹੀਂ ਜਿੱਤ ਸਕਦਾ। ਇਹ ਫੇਰੇ ਬਣਦੇ ਰਹਿਣਗੇ। ਚੂੰਕਿ ਬਾਰ ੨ ਦੇ ਜਨਮ ਨੂੰ ਇਸ ਨੇ ਤਸਲੀਮ ਕੀਤਾ ਸੀ, ਵਿਚਾਰੇ ਨੂੰ ਤੜਪਾ ਕੇ ਮਾਰਿਆ, ਪੁੱਠੀ ਖੱਲ ਲਾਹ ਕੇ ਮਾਰਿਆ। ਲੇਕਿਨ ਉਹ ਇਤਨੀ ਉੱਚੀ ਅਵਸਥਾ ਤੇ ਪਹੁੰਚ ਗਿਆ ਸੀ ਉਸ ਸਮੇਂ, ਲਗਦਾ ਹੈ ਉਹ ਚੌਥੇ ਪੜਾਅ ਵਿਚ ਪਹੁੰਚ ਗਿਆ ਸੀ। ਉਸ ਨੇ ਸਾਫ਼ ਕਹਿ ਦਿੱਤਾ ਸੀ, ਬਾਦਸ਼ਾਹ ਤੂੰ ਜਿਸ ਦੀ ਖੱਲ ਲਾਹ ਰਿਹਾ ਹੈਂ ਮੈਂ, ਉਹ ਨਹੀਂ ਹਾਂ।

ਵਾਸ਼ਨਾ ਜਿਸ ਦਿਨ ਸਮਾਪਤ ਹੋ ਜਾਂਦੀ ਏ, ਮਨੁੱਖ ਸਰੀਰ ਤੋਂ ਵੀ ਨਿਰਲੇਪ ਹੋ ਜਾਂਦਾ ਹੈ। ਇਸ ਤਰਹ ਜਿਸ ਤਰਹ ਪੱਕਾ ਨਾਰੀਅਲ। ਗਿਰੀ ਹੈ ਤੇ ਨਾਰੀਅਲ ਦੇ ਅੰਦਰ, ਖੋਪੇ ਦੇ ਅੰਦਰ, ਲੇਕਿਨ ਸੰਬੰਧ ਤੋੜ ਬੈਠੀ ਏ, ਪੱਕੀ ਏ। ਬੈਰਾਗ ਜਦ ਪੱਕ ਜਾਂਦਾ ਹੈ ਖ਼ੋਲ ਨਾਲ ਸੰਬੰਧ ਟੁੱਟ ਜਾਂਦਾ ਹੈ, ਨਿਰਲੇਪ ਹੋ ਜਾਂਦਾ ਹੈ। ਬਿਲਕੁਲ ਨਿਰਲੇਪ ਰਹਿਣ ਲਗ ਪੈਂਦਾ ਹੈ, ਲੇਕਿਨ ਹੈ ਖ਼ੋਲ ਦੇ ਅੰਦਰ। ਹੈ ਖ਼ੋਲ ਦੇ ਅੰਦਰ, ਖ਼ੋਲ ਨਾਲ ਸੰਬੰਧ ਨਹੀਂ ਹੈ। ਹੈ ਸਰੀਰ ਦੇ ਵਿਚ, ਸਰੀਰ ਨਾਲ ਸੰਬੰਧ ਨਹੀਂ ਹੈ। ਜਿਤਨੀ ਆਯੂ ਹੈ ਸਰੀਰ ਦੀ, ਜਿਤਨੇ ਸੁਆਸ ਨੇ, ਉਹ ਚਲਦੇ ਪਏ ਨੇ, ਪਰ ਨਿਰਲੇਪ ਹੈ। ਹੈ ਸਰੀਰ ਦੀ ਖ਼ੋਲ ਦੇ ਵਿਚ, ਸਰੀਰ ਤੋਂ ਨਿਆਰਾ ਹੋ ਗਿਆ ਹੈ। ਐਸੇ ਮਨੁੱਖ ਦੇ ਕੋਈ ਬੰਦ ਬੰਦ ਕੱਟ ਦੇਵੇ, ਮੁਸਕਰਾਉਂਦਾ ਰਹੇਗਾ। ਐਸੇ ਮਨੁੱਖ ਨੂੰ ਕੋਈ ਤੱਤੀ ਤਵੀ ਤੇ ਬੈਠਾ ਦੇਵੇ ਹੱਸਦਾ ਹੀ ਰਹੇਗਾ। ਐਸੇ ਮਨੁੱਖ ਨੂੰ ਕੋਈ ਉਬਲਦੀ ਦੇਗ ਵਿਚ ਪਾ ਦੇਵੇ, ਉਹ ਵੀ ਪ੍ਰਸੰਨ ਚਿੱਤ ਰਹੇਗਾ, ਕਾਰਣ? ਸਰੀਰ ਨਾਲ ਸੰਬੰਧ ਨਹੀਂ ਰਹਿ ਗਿਆ। ਬਲਕਿ ਕੁਛ ਭਗਤ ਤੇ ਕਹਿੰਦੇ ਨੇ ਇਹ ਖ਼ੋਲ ਛੇਤੀ ਟੁੱਟੇ। ਸੰਬੰਧ ਤੇ ਰਿਹਾ ਨਹੀਂ, ਐਵੀਂ ਚੁੱਕੀ ਫਿਰਦੇ ਹਾਂ ਖ਼ੋਲ ਨੂੰ।

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**

(ਅੰਗ ੧੩੬੫)

ਜਿਤਨੇ ਚਿਰ ਤਕ ਜ਼ਿੰਦਗੀ ਵਿਚ ਮੌਤ ਦਾ ਭੈ ਹੈ ਅਤੇ ਮਰਨਾ ਅਨੰਦ ਪ੍ਰਤੀਤ ਨਹੀਂ ਹੁੰਦਾ, ਇਤਨੇ ਚਿਰ ਤਕ ਸਮਝ ਲਉ ਵਾਸ਼ਨਾ ਚਲਦੀ ਏ ਔਰ ਇਹ ਅਗਲਾ ਜਨਮ ਵੀ ਕਰਾ ਦੇਵੇਗੀ। ਬਸ ਇਹੀ ਫ਼ੈਸਲਾ ਹੈ। ਇਹਨੇ ਫਿਰ ਵੀ ਜਨਮ ਕਰਾ ਦੇਣਾ ਹੈ।

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥**

(ਵਾਰ ੧ ਪਉੜੀ ੧੫)

ਪ੍ਰਬਲ ਵਾਸ਼ਨਾ ਜਿਹੜੀ ਹੁੰਦੀ ਏ, ਉਸ ਦਾ ਜ਼ਿਆਦਾਤਰ ਕੇਂਦਰ ਹੰਕਾਰ ਹੁੰਦਾ ਹੈ। ਫਿਰ ਹੰਕਾਰ ਦੀਆਂ ਅਨੇਕਾਂ ਦਿਸ਼ਾਵਾਂ ਬਣ ਜਾਂਦੀਆਂ ਨੇ। ਇਹੀ ਫਿਰ ਮੁੜਕੇ ਜਨਮ ਕਰਾ ਦਿੰਦਾ ਹੈ।

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**

houmai eaehaa jaat hai houmai karam kamaahe |

*This is the nature of ego, that people perform their actions in ego.*

**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

(ਅੰਗ ੪੬੬)

houmai eaeee bandanaa fir fir jonee paahe |

*This is the bondage of ego, that time and time again, they are reborn.*

ਬਾਰ ੨ ਜਨਮ। ਬਾਰ ਬਾਰ ਦਾ ਆਉਣਾ ਹੰਕਾਰ ਵਾਸ਼ਨਾ ਕਰਕੇ ਹੁੰਦਾ ਹੈ, ਇਹ ਬੜੀ ਪ੍ਰਬਲ ਹੈ। ਹੰਕਾਰ ਵਾਸ਼ਨਾ ਵਿਚ ਗਰਸਿਆ ਹੋਇਆ ਮਨੁੱਖ ਕਹਿੰਦਾ ਹੈ, ਮੈਂ ਹਾਂ, ਮੈਂ ਹਾਂ। ਤੂੰ ਕੀ ਹੈਂ, ਤੂੰ ਕੁਛ ਵੀ ਨਹੀਂ। ਉਹ ਕਿਸੇ ਨੂੰ ਗਿਣਤੀ-ਮਿਣਤੀ ਵਿਚ ਨਹੀਂ ਲੈਂਦਾ। ਮੈਂ ਹਾਂ, ਪ੍ਰਕਿਰਤੀ ਵੀ ਕਹਿੰਦੀ ਹੈ, ਠੀਕ ਹੈ, ਜੰਮਦਾ ਰਹਿ ਮਰਦਾ ਰਹਿ। ਜਿਸ ਨੂੰ ਥੋੜੀ ਜਿਹੀ ਸਮਝ ਆ ਜਾਂਦੀ ਹੈ। ਕਹਿ ਦਿੰਦਾ ਹੈ:-

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥**

(ਅੰਗ ੮੨੭)

mai naahee prabh sabh kichh taeraa |

I am nothing, God; everything is Yours.

ਮੈਂ ਨਹੀਂ ਹਾਂ, ਤੂੰ ਹੈਂ:-

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**

(ਅੰਗ ੧੩੭੫)

kabeer toon toon kartaa too hooaa mujh meh rehaa na hoon |

*Kabeer, repeating, ""You. You"", I have become like You.*

*Nothing of me remains in myself.*

ਮੈਂ ਨਹੀਂ ਹਾਂ, ਤੂੰ ਹੈਂ। ਹੰਕਾਰੀ ਕਹਿੰਦਾ ਹੈ, ਮੈਂ ਹਾਂ, ਤੂੰ ਕੌਣ, ਤੂੰ ਕੁਛ ਵੀ ਨਹੀਂ। ਬਸ ਜ਼ਿੰਦਗੀ ਨੂੰ ਵੰਡਣਾ ਹੋਵੇ ਤੇ ਸਾਰਾ ਜੀਵਨ ਇਹਨਾਂ ਦੋ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਬਹੁਤਾਤ ਮੈਂ ਹਾਂ, ਮੈਂ ਹਾਂ। ਮੇਰਾ ਧਨ, ਮੇਰੀ ਕੁਲ, ਮੇਰੀ ਜ਼ਾਤ, ਮੇਰਾ ਇਲਮ, ਮੇਰਾ ਗਿਆਨ, ਮੇਰੀ ਤਾਕਤ, ਮੇਰਾ ਸੁਹੱਪਣ। ਮੇਰਾ ਮੇਰਾ ਬਹੁਤ ਸਾਰੇ ਬੀਜਾਂ ਤੋਂ ਪੈਦਾ ਹੋ ਸਕਦਾ ਹੈ। ਤੇਰਾ ਤੇਰਾ ਤੇ ਸਿਰਫ ਇਕੋ ਜਗ੍ਹਾ ਤੋਂ ਪੈਦਾ ਹੋਵੇਗਾ, ਤੂੰ ਤੂੰ, ਪ੍ਰਭੂ ਤੋਂ। ਤੂੰ ਹੈਂ, ਤੂੰ ਹੈਂ, ਮੈਂ ਨਹੀਂ ਹਾਂ। ਇਸ ਸੰਬੰਧ ਵਿਚ ਭਾਈ ਗੁਰਦਾਸ ਜੀ ਦਾ ਇਕ ਸੱਵਯਾ, ਭਾਈ ਸਾਹਿਬ ਦੀ ਸ਼ਬੀਹ ਸਾਹਮਣੇ ਆ ਗਈ ਏ, ਉਹਨਾਂ ਨੇ ਹਰ ਉਸ ਚੀਜ਼ ਤੋਂ ਇਨਕਾਰ ਕਰ ਦਿੱਤਾ ਹੈ ਜਿਸ ਤੋਂ ਹੰਕਾਰ ਪੈਦਾ ਹੋ ਸਕਦਾ ਹੈ। ਮੈਂ ਹਾਂ, ਮੈਂ ਹਾਂ, ਇਸ ਤਰਹ ਦੀ ਹਰ ਚੀਜ਼ ਤੋਂ ਇਨਕਾਰ ਕਰ ਦਿੱਤਾ ਹੈ। ਸਵਈਆ ਉਹਨਾਂ ਦਾ ਬੜਾ ਕੀਮਤੀ ਹੈ ਔਰ ਇਸ ਤੋਂ ਪਤਾ ਚਲਦਾ ਹੈ, ਭਾਈ ਸਾਹਿਬ ਦੀ ਪਹੁੰਚ ਬੜੀ ਗਹਰੀ ਹੈ। ਐਵੇਂ ਨਹੀਂ ਉਹਨਾਂ ਦੀ

ਬਾਣੀ ਨੂੰ ਕੁੰਜੀ ਆਖਿਆ ਗਿਆ, ਕਿਉਂਕਿ ਸ਼ਬਦਾਂ ਨੂੰ ਖੋਲ੍ਹਦੀ ਏ। ਕੋਈ ਸ਼ਬਦਾਂ ਦਾ ਅਨਰਥ ਨਾ ਕਰੇ। ਬਿਖੜੇ ਸ਼ਬਦਾਂ ਨੂੰ ਖੋਲ੍ਹਦੀ ਏ, ਡੇਢ ਸੌ ਸ਼ਬਦਾਂ ਦਾ ਟੀਕਾ ਭਾਈ ਗੁਰਦਾਸ ਜੀ ਨੇ ਕੀਤਾ ਹੈ। ਟੀਕੇ ਦਾ ਮਤਲਬ ਸ਼ਬਦਾਂ ਨੂੰ ਖੋਲ੍ਹਦੀ ਹੈ, ਇਸ ਵਾਸਤੇ ਉਹਨਾਂ ਦੀ ਬਾਣੀ ਨੂੰ ਕੁੰਜੀ ਆਖਿਆ ਗਿਆ ਹੈ। ਉਹਨਾਂ ਦਾ ਸੱਵਯਾ:-

**ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ**

**ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ ॥**

ਇਕ ਪੰਗਤੀ ਵਿਚ ਇਤਨਾ। ਮਨੁੱਖ ਦੇ ਕੋਲ ਸੁਹੱਪਣ ਦਾ, ਰੂਪ ਦਾ ਵੀ ਬੜਾ ਮਾਣ ਹੁੰਦਾ ਹੈ, ਹੰਕਾਰ।

**ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥**
**jih prasaad taeraa sundar roop |**
**By His Grace, your form is so beautiful;**

**ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥**

**(ਅੰਗ ੨੭੫)**

**so prabh simarhu sadaa anoop |**
**constantly remember God, the Incomparably Beautiful One.**

ਬਹੁਤ ਸੁੰਦਰ ਮਨੁੱਖ, ਉਸ ਦਾ ਧਿਆਨ ਅਕਸਰ ਅਪਣੀ ਸੁੰਦਰਤਾ ਤੇ ਕੇਂਦਰਿਤ ਹੋ ਜਾਂਦਾ ਹੈ। ਓਥੇ ਹੀ ਟਿਕਿਆ ਰਹਿ ਜਾਂਦਾ ਹੈ। ਉਸ ਅਰੂਪ ਨੂੰ ਯਾਦ ਕਰਨਾ, ਉਸ ਦਾ ਚਿੰਤਨ ਕਰਨਾ ਉਹਦੇ ਲਈ ਔਖਾ ਹੋ ਜਾਂਦਾ ਹੈ, ਕਿਉਂਕਿ ਉਹ ਆਪਣੇ ਰੂਪ ਵਿਚ ਹੀ ਫਸ ਜਾਂਦਾ ਹੈ, ਆਪਣੇ ਰੂਪ ਵਿਚ ਹੀ ਜੁੜਿਆ ਰਹਿ ਜਾਂਦਾ ਹੈ। ਉਹ ਅਰੂਪ ਹੈ ਪਰਮਾਤਮਾ, ਸਾਰਾ ਰੂਪ ਉਸੇ ਤੋਂ ਹੀ ਆਉਂਦਾ ਹੈ, ਜਿਸ ਦਾ ਕੋਈ ਰੂਪ ਨਹੀਂ। ਸਾਰਾ ਆਕਾਰ ਉਸ ਤੋਂ ਆਉਂਦਾ ਹੈ, ਜਿਸ ਦਾ ਕੋਈ ਆਕਾਰ ਨਹੀਂ। ਸਾਰੇ ਰੰਗ ਵੀ ਉਸੇ ਤੋਂ ਆਉਂਦੇ ਨੇ, ਜਿਸ ਦਾ ਕੋਈ ਰੰਗ ਨਹੀਂ। ਹਰ ਉਹ ਆਕਾਰ ਉਸ ਤੋਂ ਆ ਰਿਹਾ ਹੈ, ਜਿਸ ਦਾ ਕੋਈ ਆਕਾਰ ਨਹੀਂ ਤੇ ਹਰ ਆਕਾਰ ਅੰਤ ਵਿਚ ਉੱਥੇ ਸਮਾ ਜਾਂਦਾ ਹੈ, ਜਿਹਦਾ ਕੋਈ ਆਕਾਰ ਨਹੀਂ, ਨਿਰਾਕਾਰ। ਭਾਈ ਸਾਹਿਬ ਕਹਿੰਦੇ ਨੇ, ਰੂਪ ਕਰਕੇ ਮਨੁੱਖ ਹੰਕਾਰ ਕਰ ਸਕਦਾ ਹੈ, ਹੇ ਪ੍ਰਭੂ! ਆਪਣੇ ਕੋਲ ਹੈ ਹੀ ਨਹੀਂ। **ਰੂਪ ਹੀਨ ਕੁਲ ਹੀਨ**, ਫਿਰ ਬੰਦਾ ਕੁਲ ਦਾ ਮਾਣ ਕਰਦਾ ਹੈ, ਸਾਡੀ ਜ਼ਾਤ ਉੱਚੀ ਏ। ਤੁਹਾਡੀ ਕੀ ਜ਼ਾਤ ਏ, ਕੁਛ ਵੀ ਨਹੀਂ। ਤੂੰ ਕੀ ਏਂ, ਆਪਣੀ ਕੁਲ ਬਹੁਤ ਉੱਚੀ ਏ। ਭਾਈ ਸਾਹਿਬ ਕਹਿੰਦੇ ਨੇ ਸਾਡੀ ਕੁਲ ਵੀ ਕੁਛ ਨਹੀਂ। ਭਾਵੇਂ ਸੋਢੀ ਸਨ, ਬੜੀ ਉੱਚੀ ਕੁਲ ਦੇ ਮਾਲਿਕ। ਕਹਿੰਦੇ ਨੇ ਆਪਣੀ ਕੋਈ ਕੁਲ ਵੀ ਉੱਚੀ ਨਹੀਂ। **ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ**, ਫਿਰ ਹੰਕਾਰ ਸਿਖਰਤਾ ਨੂੰ ਛੂੰਹਦਾ ਹੈ ਗੁਣਾਂ ਦੇ ਆਸਰੇ ਤੇ। ਗੁਣਵਾਨ ਬੰਦਾ ਹੋਵੇ ਤੇ ਹੰਕਾਰੀ ਨਾ ਹੋਵੇ ਐਸਾ ਹੋ ਨਹੀਂ ਸਕਦਾ। ਯਾ ਇੰਝ ਸਮਝ ਲਉ, ਬੰਦਾ ਕਿਤਨਾ ਹੰਕਾਰੀ ਹੋਵੇਗਾ, ਦੇਖ ਲੈਣਾ ਕਿਤਨੇ ਗੁਣਾਂ ਦਾ ਮਾਲਿਕ। ਗੁਣਵਾਨ ਹੰਕਾਰੀ ਹੁੰਦਾ ਹੈ। ਔਗੁਣਾਂ ਦੇ ਆਸਰੇ ਤੇ ਹੰਕਾਰ ਯਾਤਰ ਕਰ ਹੀ ਨਹੀਂ ਸਕਦਾ। ਔਗੁਣਾਂ ਦੀ ਅਸਵਾਰੀ ਹੰਕਾਰ ਕਰ ਹੀ ਨਹੀਂ ਸਕਦਾ। ਗੁਣਾਂ ਦੀ ਅਸਵਾਰੀ ਕਰਦਾ ਹੈ।

ਇਕ ਬੰਦਾ ਚੋਰੀ ਦਾ ਕੀ ਮਾਣ ਕਰੇਗਾ ਕਿ ਮੈਂ ਮਾੜਾ ਮੋਟਾ ਚੋਰ ਨਹੀਂ, ਬਹੁਤ ਵੱਡਾ ਚੋਰ ਹਾਂ। ਚੋਰੀ ਦੇ ਆਸਰੇ ਤੇ ਹੰਕਾਰ ਯਾਤਰਾ ਨਹੀਂ ਕਰ ਸਕਦਾ। ਮਨੁੱਖ ਕਹਿ ਸਕਦਾ

ਹੈ, ਮੈਂ ਮਾੜਾ ਮੋਟਾ ਦਾਨੀ ਨਹੀਂ, ਬਹੁਤ ਵੱਡਾ ਦਾਨੀ। ਹਰ ਇਕ ਨੂੰ ਪਤਾ ਹੋਣਾ ਚਾਹੀਦਾ ਹੈ, ਫਿਰ ਦੀਵਾਰ ਤੇ ਵੀ ਲਿਖਾਏਗਾ, ਐਨਾ ਮੈਂ ਦਾਨ ਦਿੱਤਾ ਹੈ, ਹਰ ਇਕ ਨੂੰ ਪਤਾ ਹੋਣਾ ਚਾਹੀਦਾ ਹੈ, ਮੈਂ ਦਾਨੀ ਹਾਂ। ਦਾਨ ਦੇ ਆਸਰੇ ਤੇ ਹੰਕਾਰ ਯਾਤਰ ਕਰਦਾ ਹੈ ਅਤੇ ਜਿੰਨੇ ਚਿਰ ਤਕ ਦਾਨ ਵਿਚੋਂ ਅਭਿਮਾਨ ਪੈਦਾ ਹੋ ਰਿਹਾ ਹੈ, ਇਹ ਦਾਨ ਭਗਵਾਨ ਨਾਲ ਨਹੀਂ ਜੋੜੇਗਾ।

**ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥**

teerath barat ar daan kar man mai dharai gumaan |

*Those who make pilgrimages to sacred shrines,*
*observe ritualistic fasts and make donations to charity*
*while still taking pride in their minds*

**ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥**

(ਅੰਗ ੧੪੨੮)

Nanak nihfal jaat tih jio kunchar eisanaan |46|

*- O Nanak, their actions are useless, like the elephant,*
*who takes a bath, and then rolls in the dust. ||46||*

ਇਹ ਤੇ ਹਾਥੀ ਦਾ ਇਸ਼ਨਾਨ ਹੋਵੇਗਾ। **ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ ॥** ਆਪਣੇ ਕੋਲ ਤਪ ਵੀ ਕੋਈ ਨਹੀਂ। ਅਕਸਰ ਤਪੀਸ਼ਵਰ ਬੜੇ ਹੰਕਾਰੀ ਹੁੰਦੇ ਨੇ:-

**ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥**

(ਅੰਗ ੩੮੫)

girasat meh chint oudaas ahankaar |

In the householder's life, there is anxiety,
and in the life of the renunciate, there is egotism.

ਆਮ ਗ੍ਰਿਹਸਤੀ ਬੜੇ ਚਿੰਤਾਤੁਰ ਹੁੰਦੇ ਨੇ, ਮਹਾਰਾਜ ਕਹਿੰਦੇ ਨੇ ਤਿਆਗੀ, ਉਦਾਸੀ, ਸੰਨਿਆਸੀ ਬੜੇ ਹੰਕਾਰੀ ਹੁੰਦੇ ਨੇ। ਤਪ ਦਾ ਹੰਕਾਰ, ਜਪ ਦਾ ਹੰਕਾਰ। ਇਸ ਤਰਹ ਨਾ ਸਮਝ ਲੈਣਾ ਕਿ ਇਹ ਭੇਖ ਬੜਾ ਸਾਧੂ ਸੰਤਾਂ ਦਾ ਹੈ, ਇਹ ਤੇ ਬੜੇ ਨਿਰਮਾਣ ਹੋਣਗੇ, ਨਹੀਂ ਇਹ ਤੇ ਬੜੇ ਹੰਕਾਰੀ ਹੁੰਦੇ ਨੇ। ਬੜੇ ਨੇੜੇ ਹੋ ਕੇ ਮੈਂ ਦੇਖੇ ਨੇ, ਇਹਨਾਂ ਦੀ ਸੰਗਤ ਵੀ ਕੀਤੀ ਹੈ। ਤਿਆਗ ਤੇ ਦਿੱਤਾ ਹੈ ਸਭ ਕੁਛ ਪਰ ਤਿਆਗ ਦਾ ਹੰਕਾਰ ਹੋ ਗਿਆ ਹੈ। ਇਕ ਦੇ ਕੋਲ ਹੈ ਧਨ, ਧਨ ਦਾ ਹੰਕਾਰ ਹੈ। ਇਕ ਨੇ ਧਨ ਨੂੰ ਤਿਆਗ ਦਿੱਤਾ ਹੈ ਤੇ ਤਿਆਗ ਦਾ ਹੰਕਾਰ ਹੈ:-

**ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ ॥**

(ਅੰਗ ੧੩੭੨)

kabeer maaeiaa tajee tan kiaa bhaeiaa jo maan tajiaa nehee jaae |

*Kabeer, what good is it to give up Maya,*
*if the mortal does not give up his pride?*

ਤਿਆਗਣਾ ਤੇ ਹੰਕਾਰ ਸੀ। ਇਕ ਦਾ ਹੰਕਾਰ ਖੜਾ ਹੈ ਧਨ ਤੇ, ਇਕ ਦਾ ਹੰਕਾਰ ਖੜਾ ਹੈ ਧਨ ਦੇ ਤਿਆਗ ਤੇ, ਮੂਲ ਗੱਲ ਤੇ ਧਨ ਦੀ ਹੋ ਗਈ ਫਿਰ। ਧਨਵਾਨ ਹੰਕਾਰ ਕਰ ਰਿਹਾ ਹੈ ਧਨ ਦਾ, ਤਿਆਗੀ ਹੰਕਾਰ ਕਰ ਰਿਹਾ ਹੈ ਧਨ ਦੇ ਤਿਆਗ ਦਾ। ਮੈਂ ਇਤਨਾ ਤਿਆਗਿਆ ਹੈ, ਮੈਂ ਇਤਨ ਵੱਡਾ ਤਿਆਗੀ। ਇਸ ਲਈ ਦੋਹਾਂ ਦੀ ਪਕੜ ਤੇ ਧਨ ਤੇ ਹੋ

ਗਈ। ਗਿਰਸਤ ਮਹਿ ਚਿੰਤ ਉਦਾਸ ਅਹੰਕਾਰ ॥ ਭਾਈ ਸਾਹਿਬ ਭਾਈ ਗੁਰਦਾਸ ਜੀ ਕਹਿੰਦੇ ਨੇ ਰੂਪ ਹੀਨ ਕੁਲ ਹੀਨ ਗੁਨ ਹੀਨ ਗਿਆਨ ਹੀਨ ਸੋਭਾ ਹੀਨ ਭਾਗ ਹੀਨ ਤਪ ਹੀਨ ਬਾਵਰੀ ॥ ਪਾਗਲ ਵੀ ਹਾਂ, ਬਾਵਰਾ। ਪਾਗਲ ਵੀ ਹਾਂ, ਨਾ-ਸਮਝ ਹਾਂ। ਤਪ-ਹੀਨ ਵੀ ਹਾਂ ਔਰ ਸੋਭਾ ਤੋਂ ਵੀ ਹੀਣਾ। ਪ੍ਰਾਲਬਧ ਵੀ ਕੁਛ ਨਹੀਂ, ਭਾਗਹੀਨ। ਮੇਰੀ ਕੋਈ ਪ੍ਰਾਲਬਧ ਵੀ ਚੰਗੀ ਨਹੀਂ, ਮਨੁੱਖ ਕਈ ਦਫ਼ਾ ਪ੍ਰਾਲਬਧ ਦਾ ਮਾਣ ਕਰਨ ਲਗ ਪੈਂਦਾ ਹੈ। ਮਿੱਟੀ ਨੂੰ ਹੱਥ ਲਾਉਂਦਾ ਹਾਂ ਸੋਨਾ ਹੋ ਜਾਂਦਾ ਹੈ। ਉਹ ਹੁੰਦੀ ਖੇਡ ਪ੍ਰਾਲਬਧ ਦੀ ਹੈ। ਉਸ ਦਾ ਹੀ ਹੰਕਾਰ ਹੋ ਜਾਂਦਾ ਹੈ। ਭਾਈ ਸਾਹਿਬ ਕਹਿੰਦੇ ਨੇ ਆਪਣੀ ਪ੍ਰਾਲਬਧ ਵੀ ਕੁਛ ਨਹੀਂ। ਜਿਸ ਚੀਜ਼ ਦੇ ਉੱਤੇ ਹੰਕਾਰ ਯਾਤਰਾ ਕਰ ਸਕਦਾ ਹੈ, ਭਾਈ ਸਾਹਿਬ ਸਭ ਤੋਂ ਇਨਕਾਰੀ ਨੇ:-

**ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ**
**ਬੁਧਿ ਬਲ ਹੀਨ ਸੂਧੇ ਹਸਤ ਨ ਪਾਵਰੀ ॥**

ਪ੍ਰਭੂ ਤੈਨੂੰ ਵੇਖ ਸਕਾਂ ਆਪਣੇ ਕੋਲ ਅੱਖਾਂ ਹੀ ਕੋਈ ਨਹੀਂ, ਤੈਨੂੰ ਸੁਣ ਸਕੀਏ ਆਪਣੇ ਕੋਲ ਕੰਨ ਹੀ ਕੋਈ ਨਹੀਂ, ਸਰੋਤੇ ਵੀ ਨਹੀਂ ਹਾਂ। ਤੇਰਾ ਜਸ ਗਾਇਨ ਕਰ ਸਕੀਏ ਸਾਡੇ ਕੋਲ ਜ਼ਬਾਨ ਵੀ ਕੋਈ ਨਹੀਂ, ਰਸਨਾ ਵੀ ਕੋਈ ਨਹੀਂ। ਕਿਸੇ ਨੂੰ ਜ਼ਬਾਨ ਨਾਲ ਬਹੁਤਾ ਪਾਠ ਕਰਨ ਦਾ, ਕੀਰਤਨ ਕਰਨ ਦਾ ਹੰਕਾਰ ਹੋ ਸਕਦਾ ਹੈ।

**ਯਾ ਇਲਾਹੀ ਚਸ਼ਮੇ ਬੀਨਾਏ ਬਿਦੇ, ਦਰ ਸਰਮ ਅਜ਼ ਇਸ਼ਕਿ ਸੌਦਾਏ ਬਿਦੇ**

ਉਹ ਅੱਖਾਂ ਦੇਹ ਜਿਹੜੀਆਂ ਤੈਨੂੰ ਦੇਖ ਸਕਣ। ਮਨ ਸੁੱਤਾ ਹੋਇਆ ਹੈ, ਉਹ ਅਨੁਭਵ ਦਾ ਨੇਤਰ ਬੰਦ ਹੈ। ਵਾਹਿਗੁਰੂ, ਵਾਹਿਗੁਰੂ ਦੀ ਧੁੰਨ ਜੈਸੇ ਸੁੱਤੇ ਮਨ ਨੂੰ ਜਗਾਉਂਦੀ ਏ। ਕਿਹੜੇ ਸੁੱਤੇ ਮਨ ਨੂੰ ਜਗਾਉਂਦੀ ਏ? ਜਿਤਨਾ ਭਾਗ ਜਾਗਿਆ ਹੋਇਆ ਹੈ ਅਗਰ ਸੁਣਨ ਲਗ ਪਵੇ। ਕਹਿੰਦੇ ਨੇ ਇਕ ਹਿੱਸਾ ਹੀ ਜਾਗਿਆ ਹੋਇਆ ਹੈ, ਨੌ ਹਿੱਸੇ ਮਨ ਦੇ ਸੁੱਤੇ ਹੋਏ ਨੇ। ਉਸੇ ਇੱਕ ਹਿੱਸੇ ਨਾਲ ਹੀ ਅਸੀਂ ਸਾਰਾ ਕੰਮ ਕਰਦੇ ਹਾਂ। ਉਹ ਜਿਹੜਾ ਇਕ ਹਿੱਸਾ ਜਾਗਿਆ ਹੋਇਆ ਹੈ ਉਸ ਦੇ ਨਾਲ ਪਰਵਾਰ ਦੀ ਸਮਝ ਆ ਗਈ ਏ, ਧਨ ਸੰਪਦਾ ਦੀ ਸਮਝ ਆ ਗਈ ਏ, ਕੁਛ ਪਦਾਰਥਾਂ ਦੀ ਸਮਝ ਆ ਗਈ ਏ, ਪਰਮਾਤਮਾ ਦੀ ਸਮਝ ਕੋਈ ਨਹੀਂ। ਅੱਗੇ ਜਾਗੇ ਤੇ ਸਮਝ ਆਵੇ। ਇਸ ਵਾਸਤੇ ਵਾਹਿਗੁਰੂ ਵਾਹਿਗੁਰੂ ਦਾ ਜਪ, ਮੈਂ ਅਕਸਰ ਅਰਜ਼ ਕਰਦਾ ਹੁੰਦਾ ਹਾਂ, ਵਾਹਿਗੁਰੂ ਨੂੰ ਸੁਣਾਉਣ ਵਾਸਤੇ ਨਹੀਂ ਹੈ, ਆਪਣੇ ਆਪ ਨੂੰ ਜਗਾਉਣ ਵਾਸਤੇ ਹੈ।

**ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ ॥੨੩॥**

(ਅੰਗ ੭੫੮)

ਜਿਤਨੇ ਜਾਗਦੇ ਜਾਵਾਂਗੇ, ਉਤਨਾ ਪਰਮਾਤਮਾ ਦੀ ਹੋਂਦ ਦਾ ਪਤਾ ਚਲੇਗਾ। ਅਜੇ ਤੇ ਮਨ ਇਕ ਹਿੱਸਾ ਜਾਗਿਆ ਹੋਇਆ ਹੈ, ਇਹ ਇਕ ਹਿੱਸਾ ਵੀ ਪੂਰਾ ਪਸ਼ੂ ਦਾ ਨਹੀਂ ਜਾਗਿਆ। ਬਿਲਕੁਲ ਰੰਚ ਮਾਤਰ ਜਾਗਿਆ ਹੈ, ਇਸ ਵਾਸਤੇ ਉਸ ਨੂੰ ਪਰਵਾਰ ਦੀ ਸਮਝ ਵੀ ਨਹੀਂ ਹੈ। ਕੋਈ ਹੀਰੇ ਦੀ ਸਮਝ ਨਹੀਂ, ਸੋਨੇ ਦੀ ਸਮਝ ਨਹੀਂ, ਮੋਤੀਆਂ ਦੀ ਸਮਝ ਨਹੀਂ, ਕੋਈ ਜਨਮ ਦੀ ਸਮਝ ਨਹੀਂ, ਕੋਈ ਮਰਨ ਦੀ ਸਮਝ ਨਹੀਂ, ਨਾ ਕੋਈ ਪਰਮਾਤਮਾ ਦੀ, ਉਹ ਤੇ ਆਖ਼ੀਰ ਵਿਚ ਗੱਲ ਹੈ। ਲੇਕਿਨ ਇਤਨਾ ਮਨੁੱਖ ਦਾ ਮਨ ਜਾਗ ਗਿਆ ਹੈ, ਪਰਵਾਰ ਦੀ ਸਮਝ ਆ ਗਈ ਹੈ, ਪਦਾਰਥਾਂ ਦੀ ਸਮਝ ਆ ਗਈ ਹੈ, ਕੁੱਝ ਸ਼ਰਮ ਹਯਾ

ਦਾ ਵੀ ਜਨਮ ਹੋ ਗਿਆ ਹੈ। ਲੇਕਿਨ ਅਜੇ ਪਰਮਾਤਮਾ ਨੂੰ ਸਮਝ ਸਕੇ, ਜਾਗਰਿਤੀ ਵਧੇ ਤਾਂ ਗੱਲ ਹੈ, ਜਾਗਰਿਤੀ ਕਿਸ ਤਰਹ ਵਧੇ? ਕੋਈ ਸੁੱਤਾ ਪਿਆ ਹੋਵੇ, ਆਵਾਜ਼ ਕਰਕੇ ਹੀ ਜਗਾਵਾਂਗੇ, ਖੜਾਕ ਕਰਕੇ। ਵਾਹਿਗੁਰੂ ਵਾਹਿਗੁਰੂ ਦਾ ਜਪ, ਜਿਤਨਾ ਮਨ ਜਾਗਿਆ ਹੋਇਆ ਹੈ ਸੁਣੇ ਤਾਂ ਇਸ ਦੀ ਜਾਗਰਿਤੀ ਵਧਦੀ ਜਾਏਗੀ। ਮਹਾਰਾਜ ਕਹਿੰਦੇ ਨੇ ਮਨੁੱਖਾ ਤਨ ਪ੍ਰਾਪਤ ਕਰਕੇ, **ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥** ਕਦੇ ਕਦਾਈਂ ਕੋਈ ਕਰੋੜਾਂ ਵਿਚੋਂ ਇਕ ਅੱਧ ਮਨੁੱਖ ਪੂਰਨ ਤੌਰ ਤੇ ਜਾਗਦਾ ਹੈ।

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**

**ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥**

(ਅੰਗ ੧੮੨)

ਸਾਬਤ ਵਸਤ? ਪਰਮਾਤਮਾ, ਬਾਕੀ ਸਭ ਅਧੂਰੇ। ਪਦਾਰਥ ਤੇ ਪ੍ਰਾਪਤ ਹੋ ਗਏ, ਪਰਮਾਤਮਾ ਨਹੀਂ। ਪਰਵਾਰ ਨਾਲ ਸੰਬੰਧ ਤੇ ਜੁੜ ਗਿਆ ਹੈ, ਨਿਰੰਕਾਰ ਨਾਲ ਨਹੀਂ। ਇਹ ਸਭ ਅਧੂਰਾਪਨ ਹੈ। ਮਨ ਪੂਰਾ ਜਾਗੇ ਤਾਂ ਕੁਛ ਖੇਡ ਬਣੇ। ਇਹ ਜਾਗੇ ਕਿਸ ਤਰਹ? ਜਪ ਤੋਂ ਬਿਨਾਂ ਨਹੀਂ ਜਾਗ ਸਕਦਾ। ਜਪ:-

**ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥੧॥ ਰਹਾਉ ॥**

(ਅੰਗ ੪੭੮)

ਜੈਸੇ ਘੜਿਆਲ ਦੀ ਆਵਾਜ਼ ਹੁੰਦੀ ਹੈ, ਧੁਨਾਕਾਰ। ਆਵਾਜ਼ ਇਕ ਦਮ ਬੰਦ ਨਹੀਂ ਹੁੰਦੀ। ਘੜਿਆਲ ਨੂੰ ਵਜਾਉ, ਆਹਿਸਤਾ ੨ ਬੰਦ ਹੁੰਦੀ ਹੈ। ਜਪ ਧੁਨਾਕਾਰ ਚਾਹੀਦਾ ਹੈ। ਕਈ ਸੱਜਣ ਇਸ ਢੰਗ ਨਾਲ ਜਪ ਕਰਦੇ ਨੇ, ਮੈਨੂੰ ਤਰਸ ਆ ਜਾਂਦਾ ਹੈ ਉਹਨਾਂ ਤੇ, ਇੰਝ ਲਗਦਾ ਹੈ ਕਿ ਇਹ ਜਪ ਪਏ ਕਰਦੇ ਨੇ ਯਾ ਐਕਸਰਸਾਈਜ਼ (Exercise) ਪਏ ਕਰਦੇ ਨੇ। ਇਹ ਤੇ ਥੱਕ ਜਾਣਗੇ, ਟੁੱਟ ਜਾਣਗੇ। ਐਵੇਂ ਆਪਣੇ ਆਪ ਦਾ ਕੰਠ ਤੇ ਗਲਾ ਥਕਾਉਣਾ। ਇਹ ਧੁਨਾਕਾਰ ਆਵਾਜ਼, **ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** ਇਸ ਢੰਗ ਦੇ ਨਾਲ ਮਧਾਣੀ ਫੇਰੋ (ਬਿਲੋਵਹੁ) ਮੱਖਣ ਤੇ ਕਿਧਰੇ ਲੱਸੀ ਨਾ ਬਣ ਜਾਏ। ਦਹੀਂ ਦੇ ਵਿਚੋਂ ਮੱਖਣ ਕੱਢੋ, ਕੀ ਏ ਸਾਰੀ ਲੱਸੀ ਬਣਾ ਦਿੱਤੀ, ਮੱਖਣ ਵੀ ਲੱਸੀ ਬਣ ਗਿਆ। ਮਿਹਨਤ ਸਾਰੀ ਅਜਾਈਂ ਚਲੀ ਗਈ, **ਸਹਜਿ ਬਿਲੋਵਹੁ ਜੈਸੇ ਤਤੁ ਨ ਜਾਈ ॥** ਤੇ ਭਾਈ ਸਾਹਿਬ ਕਹਿੰਦੇ ਨੇ ਸਾਡੇ ਕੋਲ ਜਪ ਵੀ ਕੋਈ ਨਹੀਂ। ਜਪ ਦਾ ਮਾਣ ਹੋ ਸਕਦਾ ਹੈ ਕਿ ਮੈਂ ਜਪ ਕਰਦਾ ਹਾਂ, ਤਪ ਦਾ ਮਾਣ ਹੋ ਸਕਦਾ ਹੈ। ਭਾਈ ਸਾਹਿਬ ਕਹਿੰਦੇ ਨੇ ਆਪਣੀ ਕਿਸਮਤ ਵੀ ਕੋਈ ਚੰਗੀ ਨਹੀਂ। ਤੈਨੂੰ ਵੇਖ ਸਕੀਏ ਸਾਡੇ ਕੋਲ ਅੱਖਾਂ ਵੀ ਕੋਈ ਨਹੀਂ। ਤੈਨੂੰ ਸੁਣ ਸਕੀਏ ਸਾਡੇ ਕੋਲ ਕੰਨ ਵੀ ਨਹੀਂ।

ਦੇਖੋ, ਮਨੁੱਖ ਪੁੱਤਰ ਦੀ ਨਾਜਾਇਜ਼ ਗੱਲ ਵੀ ਮੰਨ ਲੈਂਦਾ ਹੈ, ਕਿਉਂਕਿ ਪੁੱਤਰ ਨੂੰ ਸੁਣਦਾ ਹੈ। ਗੁਰੂ ਦੀ ਜਾਇਜ਼ ਗੱਲ ਵੀ ਠੁਕਰਾ ਦਿੰਦਾ ਹੈ, ਕਿਉਂਕਿ ਗੁਰੂ ਨੂੰ ਨਹੀਂ ਸੁਣਦਾ। ਇਹ ਮਿੱਤਰ ਦੇ ਕਹਿਣੇ ਤੇ ਸ਼ਰਾਬ ਪੀ ਲਵੇਗਾ। ਕਿਉਂਕਿ ਮਿੱਤਰ ਨੇ ਆਖਿਆ ਹੈ ਸੁਣਿਆ ਹੈ, ਇਹ ਗੁਰੂ ਦੇ ਕਹਿਣੇ ਤੇ ਅੰਮ੍ਰਿਤ ਨਹੀਂ ਛਕੇਗਾ, ਕਿਉਂਕਿ ਨਹੀਂ ਸੁਣਦਾ। ਇੱਥੋਂ ਹੀ ਫ਼ੈਸਲਾ ਕਰ ਲੈਣਾ, ਕਿਹਦੀ ਸੁਣਦੇ ਹਾਂ। ਅਸੀਂ ਉਸੇ ਦੀ ਸੁਣਦੇ ਹਾ ਜਿਹਦੀ ਮੰਨ ਲੈਂਦੇ ਹਾਂ। ਜਿਹਦੀ ਮੰਨਦੇ ਨਹੀਂ ਫਿਰ ਕੀ ਸੁਣਨਾ। ਮਿੱਤਰ ਦੀ ਗ਼ਲਤ ਗੱਲ ਵੀ ਮੰਨ ਲੈਂਦੇ ਹਾਂ, ਪੁੱਤਰ ਦੀ ਗ਼ਲਤ ਗੱਲ ਵੀ ਮੰਨ ਲੈਂਦੇ ਹਾਂ। ਪਤੀ ਦੀ, ਪਤਨੀ ਦੀਆਂ ਗ਼ਲਤ ਗੱਲਾਂ

ਵੀ ਚਲਦੀਆਂ ਨੇ, ਇਕ ਦੂਜੇ ਦੀ ਮੰਨ ਲੈਂਦੇ ਹਾਂ। ਗੁਰੂ ਦੀ ਸਹੀ ਗੱਲ ਵੀ ਠੁਕਰਾ ਦਿੰਦੇ ਹਾਂ। ਭਾਈ ਸਾਹਿਬ ਕਹਿੰਦੇ ਨੇ ਤੈਨੂੰ ਸੁਣ ਸਕਾਂ ਮੇਰੇ ਕੋਲ ਕੰਨ ਨਹੀਂ ਹਨ। ਤੈਨੂੰ ਵੇਖ ਸਕਾਂ ਮੇਰੇ ਕੋਲ ਅੱਖਾਂ ਵੀ ਕੋਈ ਨਹੀਂ। ਤੇਰੇ ਤਕ ਮੈਂ ਆਪਣੇ ਬੋਲ ਪਹੁੰਚਾ ਸਕਾਂ, ਐਸੀ ਮੇਰੇ ਕੋਲ ਜ਼ਬਾਨ ਵੀ ਨਹੀਂ ਹੈ। ਕਿਸੇ ਦੇ ਬੋਲ, ਯਕੀਨ ਜਾਣੋ ਆਪਣੇ ਪਰਵਾਰ ਵਿਚ ਵੀ ਨਹੀਂ ਚਲਦੇ। ਬੋਲ ਕਮਜ਼ੋਰ ਨੇ, ਸੱਤਿਆਹੀਣ ਨੇ। ਚਲੋ ਇੰਝ ਕਹਿ ਲਈਏ ਕਿਸੇ ਦੇ ਬੋਲ ਪਰਵਾਰ ਵਿਚ ਚਲਦੇ ਨੇ। ਕਿਸੇ ਦੇ ਬੋਲ ਆਪਣੀ ਬਿਰਾਦਰੀ ਵਿਚ ਵੀ ਚਲਦੇ ਨੇ। ਕਿਸੇ ਦੇ ਬੋਲ ਸ਼ਹਿਰ ਵਿਚ ਵੀ ਚਲਦੇ ਨੇ, ਸ਼ਹਿਰਵਾਸੀ ਵੀ ਮੰਨ ਲੈਂਦੇ ਨੇ। ਹੁਕਮਰਾਨ ਬਣਨ ਦਾ ਇਹੀ ਚਸਕਾ ਹੈ, ਸਾਡੀ ਜ਼ਬਾਨ ਵਿਚੋਂ ਬੋਲ ਨਿਕਲੇਗਾ, ਸਾਰਾ ਦੇਸ਼ ਮੰਨੇਗਾ। ਮੰਨਣਾ ਹੀ ਪਵੇਗਾ, ਕਾਨੂੰਨ। ਪਰ ਦੇਸ਼ ਤੋਂ ਅੱਗੇ ਕਿਸੇ ਦੇ ਬੋਲ ਨਹੀਂ ਜਾ ਸਕਦੇ। ਦੇਸ਼ਵਾਸੀ ਵੀ ਬਥੇਰੇ ਠੁਕਰਾ ਸਕਦੇ ਨੇ। ਪਰ ਐਸੇ ਵੀ ਕਦੇ ਕਦਾਈਂ ਜ਼ਮੀਨ ਦੇ ਉੱਤੇ ਮਨੁੱਖ ਹੁੰਦੇ ਨੇ, ਜਿੰਨ੍ਹਾਂ ਦੇ ਬੋਲ ਪਰਮਾਤਮਾ ਤਕ ਪਹੁੰਚਦੇ ਨੇ। ਪਰਮਾਤਮਾ ਵੀ ਠੁਕਰਾਉਂਦਾ ਨਹੀਂ:-

**ਜਾ ਕਾ ਕਹਿਆ ਦਰਗਹ ਚਲੈ ॥**

(ਅੰਗ ੧੮੬)

**jaa kaa kehiaa darageh chalai |**

***Those whose speech is accepted in the Court of the Lord***

ਦਰਗਾਹ ਵਿਚ ਚਲਦਾ ਹੈ। ਪਰਮਾਤਮਾ ਵੀ ਸੁਣਦਾ ਹੈ। ਉਹਨਾਂ ਦੇ ਬੋਲ, ਪਰਮਾਤਮਾ ਤਕ ਪਹੁੰਚਦੇ ਨੇ। ਉਹਨਾਂ ਦਾ ਬੋਲ ਪਰਮਾਤਮਾ ਕਬੂਲ ਕਰਦਾ ਹੈ। **ਜਾ ਕਾ ਕਹਿਆ ਦਰਗਹ ਚਲੈ ॥** ਕਿਸੇ ਦਾ ਕਹਿਆ ਹੋਇਆ ਤੇ ਘਰ ਦੇ ਵਿਚ ਵੀ ਨਹੀਂ ਚਲਦਾ। ਬਥੇਰਿਆਂ ਦਾ ਵੀ ਨਹੀਂ ਚਲਦਾ। ਕਿਸੇ ਦਾ ਕਹਿਆ ਹੋਇਆ ਰੱਬ ਦੇ ਘਰ ਵੀ ਚਲਦਾ ਹੈ। ਪਰਮਾਤਮਾ ਦੇ ਘਰ ਵੀ ਚਲਦਾ ਹੈ। ਹੇ ਪ੍ਰਭੂ! ਤੇਰੇ ਕੋਲ ਮੈਂ ਆਪਣੇ ਬੋਲ ਪਹੁੰਚਾ ਸਕਾਂ, ਮੇਰੇ ਕੋਲ ਐਸੀ ਜ਼ਬਾਨ ਨਹੀਂ ਹੈ। ਤੈਨੂੰ ਵੇਖ ਸਕਾਂ ਮੇਰੇ ਕੋਲ ਅੱਖਾਂ ਵੀ ਨਹੀਂ। ਤੈਨੂੰ ਸੁਣ ਸਕਾਂ ਮੇਰੇ ਕੋਲ ਕੰਨ ਵੀ ਨਹੀਂ। ਤੈਨੂੰ ਸਮਝ ਸਕਾਂ ਮੇਰੇ ਕੋਲ ਅਕਲ ਵੀ ਕੋਈ ਨਹੀਂ, ਬਾਵਰੀ।

ਵੇਖੋ ਪੱਥਰ ਵੇਖ ਨਹੀਂ ਸਕਦਾ, ਪੱਥਰ ਸੁਣ ਨਹੀਂ ਸਕਦਾ, ਪੱਥਰ ਬੋਲ ਨਹੀਂ ਸਕਦਾ, ਪੱਥਰ ਸਮਝ ਨਹੀਂ ਸਕਦਾ, ਪੱਥਰ ਚਲ ਨਹੀਂ ਸਕਦਾ, ਪੱਥਰ ਕੁਛ ਕਰ ਨਹੀਂ ਸਕਦਾ, ਹੱਥ ਵੀ ਕੋਈ ਨਹੀਂ। ਮੇਰੇ ਕੋਲ ਢੰਗ ਦੇ ਹੱਥ ਵੀ ਕੋਈ ਨਹੀਂ, **ਦ੍ਰਿਸਟਿ ਦਰਸ ਹੀਨ ਸਬਦ ਸੁਰਤਿ ਹੀਨ ਬੁਧਿ ਬਲ ਹੀਨ ਸੁਧੇ ਹਸਤ ਨ ਪਾਵਰੀ ॥** ਮੇਰੇ ਕੋਲ ਢੰਗ ਦੇ ਹੱਥ ਵੀ ਕੋਈ ਨਹੀਂ, ਪੈਰ ਵੀ ਕੋਈ ਨਹੀਂ। ਪੱਥਰ ਕੋਲ ਪੈਰ ਨਹੀਂ ਹਨ, ਪੱਥਰ ਕੋਲ ਹੱਥ ਵੀ ਨਹੀਂ ਹਨ, ਅੱਖਾਂ ਵੀ ਕੋਈ ਨਹੀਂ, ਕੰਨ ਵੀ ਕੋਈ ਨਹੀਂ, ਜ਼ਬਾਨ ਵੀ ਕੋਈ ਨਹੀਂ।

ਇਕ ਬੋਧ ਭਿਖਸ਼ੂ ਜੋ ਇਸ ਦੇਸ਼ ਤੋਂ ਬਾਹਰ ਗਿਆ ਸਭ ਤੋਂ ਪਹਿਲੇ, ਜਦ ਇੱਥੇ ਬੋਧੀਆਂ ਤੇ ਜ਼ੁਲਮ ਹੋਇਆ। ਇਹ ਚੀਨ ਤਕ ਪਹੁੰਚਿਆ। ਨਾਮ ਵੀ ਇਸ ਦਾ ਬੋਧ ਧਰਮ ਸੀ। ਬਾਅਦ ਦੇ ਵਿਚ ਬੋਧ ਧਰਮ ਉਸ ਦੇ ਰਾਹੀਂ ਫੈਲਿਆ। ਚੀਨ ਦੇ ਰਾਜੇ ਨੇ ਸਭ ਤੋਂ ਪਹਿਲੇ ਬੋਧ ਧਰਮ ਕਬੂਲ ਕੀਤਾ, ਇਸ ਤਰਹ ਇਹ ਏਸ਼ੀਆ ਵਿਚ ਫੈਲਿਆ। ਵਿਆਪਕ ਤੌਰ ਤੇ ਫੈਲਿਆ। ਇਕ ਦਿਨ ਕਥਾ ਕਰ ਰਿਹਾ ਸੀ। ਜਿੱਥੇ ਸਟੇਜ਼ ਬਣੀ ਹੋਈ ਸੀ, ਉਸ ਦੇ ਪਿੱਛੇ ਦੀਵਾਰ ਬਣਨੀ ਸੀ ਅਤੇ ਸਟੇਜ਼ ਦੇ ਪਿੱਛੇ ਪੱਥਰ ਪਏ ਸਨ ਬਹੁਤ ਸਾਰੇ। ਅੱਗੇ ਸੰਗਤਾਂ ਬੈਠਦੀਆਂ ਸਨ। ਇਕ ਦਿਨ ਖੇਡ ਨਿਰਾਲੀ ਹੋ ਗਈ, ਮੂੰਹ ਉਸ ਨੇ ਪੱਥਰਾਂ ਦੀ ਤਰਫ਼ ਕਰ ਲਿਆ ਅਤੇ ਸੰਗਤ ਦੀ ਤਰਫ਼ ਪਿੱਠ। ਉਸੇ ਸੰਗਤ ਵਿਚ ਬਾਦਸ਼ਾਹ ਬੈਠਾ, ਉਹ ਰਾਜਾ ਬੈਠਾ। ਉਹ ਬੋਧ ਭਿਖਸ਼ੂ ਉਸੇ ਹੀ ਸ਼ੌਕ ਨਾਲ ਬੋਲ ਰਿਹਾ ਸੀ, ਉਸੇ ਹੀ ਉਮੰਗ

ਨਾਲ। ਉਸੇ ਹੀ ਚਾਹਤ ਨਾਲ ਕਥਾ ਕਰ ਰਿਹਾ ਸੀ। ਜਿਵੇਂ ਰੋਜ਼ ਸੰਗਤਾਂ ਨੂੰ ਸੁਣਾਉਂਦਾ ਸੀ, ਇਸੇ ਤਰਹ ਪੱਥਰਾਂ ਨੂੰ ਮੁਖਾਤਬ ਹੋ ਕੇ, ਪੱਥਰਾਂ ਦੀ ਤਰਫ਼ ਇਸ਼ਾਰੇ ਕਰਕੇ ਸੁਣਾ ਰਿਹਾ ਸੀ। ਰਾਜੇ ਦੇ ਮਨ ਵਿਚ ਖ਼ਿਆਲ ਆਇਆ, ਬਈ ਕਦੇ ੨ ਇਸ ਦੀਆਂ ਹਰਕਤਾਂ ਮੈਨੂੰ ਪਾਗਲਾਂ ਵਾਲੀਆਂ ਜਾਪਦੀਆਂ ਸਨ, ਅੱਜ ਤੇ ਸਪਸ਼ਟ ਹੋ ਗਿਆ ਇਹ ਤੇ ਪਗਲਾ ਹੈ। ਕਦੀ ੨ ਐਸਾ ਦਿਸਦਾ ਸੀ ਮੈਨੂੰ, ਕਿ ਇਹ ਦਿਮਾਗ਼ੀ ਤੌਰ ਤੇ ਠੀਕ ਹੈ ਕਿ ਨਹੀਂ, ਭਾਵੇਂ ਗੱਲਾਂ ਬੜੀਆਂ ਕੀਮਤੀ ਕਰਦਾ ਹੈ, ਜ਼ਿੰਦਗੀ ਇਸ ਦੀ ਬੜੀ ਅੱਛੀ, ਪਰ ਕਦੀ ੨ ਜੋ ਕਿਛ ਕਰਦਾ ਹੈ ਉਹ ਇੰਝ ਲਗਦਾ ਹੈ ਦਿਮਾਗ਼ ਤੋਂ ਥੱਲੇ ਚਲਾ ਜਾਂਦਾ ਹੈ। ਆਖ਼ਿਰ ਉਸ ਬਾਦਸ਼ਾਹ ਕੋਲ ਗੱਲ ਰਹੀ ਨਹੀਂ ਗਈ ਕਿਉਂਕਿ ਉਹ ਉਸਦਾ ਚੇਲਾ ਬਣ ਚੁਕਿਆ ਸੀ ਤੇ ਲੋਕੀਂ ਕੀ ਆਖਣਗੇ ਕਿ ਇਸ ਬੰਦੇ ਦਾ ਚੇਲਾ ਹੈ, ਜਿਸ ਨੂੰ ਇਤਨੀ ਵੀ ਸਮਝ ਨਹੀਂ ਕਿ ਕਥਾ ਕਿਸ ਨੂੰ ਸੁਣਾਉਣੀ ਹੈ। ਪੱਥਰਾਂ ਦੀ ਤਰਫ਼ ਮੂੰਹ ਕਰੀ ਬੈਠਾ ਹੈ। ਰਾਜੇ ਨੇ ਆਖ਼ਿਰ ਸਟੇਜ਼ ਦੇ ਕੋਲ ਅੱਗੇ ਆ ਕੇ ਪੁੱਛ ਲਿਆ, ਸੰਤ ਜੀ ਇਹ ਕੀ ਕਰ ਰਹੇ ਹੋ, ਸਰੋਤੇ ਤੇ ਇੱਧਰ ਬੈਠੇ ਨੇ, ਤੁਸੀਂ ਪੱਥਰਾਂ ਨੂੰ ਸੁਣਾ ਰਹੇ ਹੋ। ਇਤਿਹਾਸਿਕ ਘਟਨਾ ਹੈ, ਪਤਾ ਹੈ ਉਸ ਬੋਧ ਭਿਖਸ਼ੂ ਨੇ ਕੀ ਆਖਿਆ? ਕਿ ਮੈਂ ਤੁਹਾਡੇ ਵਿਚ ਅਤੇ ਇਹਨਾਂ ਪੱਥਰਾਂ ਵਿਚ ਕੋਈ ਫ਼ਰਕ ਨਹੀਂ ਸਮਝਦਾ। ਮੇਰੇ ਕਹਿਣ ਦੇ ਨਾਲ ਨਾ ਤੁਸੀਂ ਬਦਲਨਾ ਹੈ, ਨਾ ਪੱਥਰਾਂ ਨੇ ਬਦਲਨਾ ਹੈ, ਅਸੀਂ ਆਪਣਾ ਸ਼ੌਕ ਪੂਰਾ ਕਰਨਾ ਹੈ, ਬੰਦਗੀ ਕਰਨੀ ਹੈ, ਰੱਬ ਦੀ ਗੱਲ ਸੁਣਾਉਣੀ ਹੈ। ਪਤਾ ਹੈ ਨਾ ਤੁਸੀਂ ਸੁਣਨੀ ਹੈ ਅਤੇ ਨਾ ਇਹਨਾਂ ਪੱਥਰਾਂ ਨੇ ਸੁਣਨੀ ਹੈ। ਅੱਜ ਸਾਡਾ ਜੀ ਕੀਤਾ, ਰੋਜ਼ ਤੁਹਾਨੂੰ ਸੁਣਾਉਂਦੇ ਸੀ ਅੱਜ ਪੱਥਰਾਂ ਨੂੰ ਸੁਣਾ ਲੈਂਦੇ ਹਾਂ। ਇਕ ਬਹੁਤ ਵੱਡੀ ਸਚਾਈ ਉਹ ਬਿਆਨ ਕਰ ਗਿਆ। ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਐਨੀ ਭੀੜ ਬੜੇ ੨ ਧੂਆਂਧਾਰ ਸਮਾਗਮ। ਸ਼ਬਦ ਅਪ-ਸ਼ਬਦ ਹੋ ਜਾਣਗੇ, ਕੋਈ ਮਨੁੱਖ ਬਦਲਦਾ ਪਿਆ ਹੋਵੇ, ਜਿਵੇਂ ਪੱਥਰ ਨਹੀਂ ਬਦਲਦੇ, ਮਨੁੱਖ ਨਹੀਂ ਬਦਲਦੇ। ਭਾਈ ਸਾਹਿਬ ਇਸ ਸਚਾਈ ਨੂੰ ਕਬੂਲ ਪਏ ਕਰਦੇ ਨੇ, ਕਿਉਂਕਿ ਭਾਈ ਸਾਹਿਬ ਨੇ, ਮਹਾਨ ਨੇ। ਕਹਿੰਦੇ ਨੇ ਪ੍ਰਭੂ ਤੈਨੂੰ ਦੇਖ ਸਕਾਂ ਅੱਖਾਂ ਕੋਈ ਨਹੀਂ। ਸੁਣ ਸਕਾਂ ਕੰਨ ਵੀ ਕੋਈ ਨਹੀਂ, ਤੇਰੇ ਕੋਲ ਬੋਲ ਪਹੁੰਚਾ ਸਕਾਂ ਮੇਰੇ ਕੋਲ ਜ਼ਬਾਨ ਵੀ ਕੋਈ ਨਹੀਂ। ਤੇਰਾ ਦਾਮਨ ਪਕੜ ਸਕਾਂ ਮੇਰੇ ਕੋਲ ਹੱਥ ਵੀ ਕੋਈ ਨਹੀਂ, ਤੇਰੇ ਮਾਰਗ ਤੇ ਚਲ ਸਕਾਂ ਮੇਰੇ ਕੋਲ ਪੈਰ ਵੀ ਕੋਈ ਨਹੀਂ।

**ਪ੍ਰੀਤ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤ ਹੀਨ**
**ਚਿਤ ਹੀਨ ਬਿਤ ਹੀਨ ਸਹਜ ਸੁਭਾਵਰੀ ॥**

ਹਿਰਦੇ ਵਿਚ ਤੇਰੇ ਲਈ ਪਿਆਰ ਵੀ ਕੋਈ ਨਹੀਂ। ਧਰਮ ਦੀ ਜੋ ਰੀਤ ਮਰਯਾਦਾ ਹੈ, ਆਪਣੇ ਕੋਲ ਉਹ ਰੀਤ ਵੀ ਕੋਈ ਨਹੀਂ। ਹੇ ਪ੍ਰਭੂ! ਤੈਨੂੰ ਯਾਦ ਕਰ ਸਕੀਏ ਸਾਡੇ ਕੋਲ ਹਿਰਦਾ ਵੀ ਕੋਈ ਨਹੀਂ। **ਪ੍ਰੀਤ ਹੀਨ ਰੀਤਿ ਹੀਨ ਭਾਇ ਭੈ ਪ੍ਰਤੀਤ ਹੀਨ ਚਿਤ ਹੀਨ ਬਿਤ ਹੀਨ ਸਹਜ ਸੁਭਾਵਰੀ ॥** ਆਪਣੇ ਕੋਲ ਇਤਨੀ ਵਿੱਤ ਸਮਰਥਾ ਵੀ ਕੋਈ ਨਹੀਂ ਕਿ ਇਹਨਾਂ ਸਭ ਕੁੱਝ ਨੂੰ ਪੈਦਾ ਕਰ ਸਕੀਏ। ਸਮਰਥਾ ਵੀ ਕੋਈ ਨਹੀਂ, ਚੇਤੇ ਕਰ ਸਕੀਏ ਚੇਤੇ ਸ਼ਕਤੀ ਕੋਈ ਨਹੀਂ। ਫਿਰ ਸਾਡੇ ਕੋਲ ਸਹਿਜ ਸੁਭਾ ਵੀ ਕੋਈ ਨਹੀਂ, ਅਡੋਲਤਾ ਵੀ ਕੋਈ ਨਹੀਂ, ਟਿਕਾਉ ਵੀ ਕੋਈ ਨਹੀਂ।

**ਅੰਗ ਅੰਗ ਹੀਨ ਦੀਨਾਧੀਨ ਪਰਾਚੀਨ ਲਗਿ**
**ਚਰਨ ਸਰਨਿ ਕੈਸੇ ਪ੍ਰਾਪਤ ਹੁਇ ਰਾਵਰੀ ॥੨੨੦॥**

ਸਾਰੇ ਅੰਗ ਟੁੱਟੇ ਹੋਏ ਨੇ, ਨਾ ਹੱਥ, ਨਾ ਪੈਰ, ਅੱਖਾਂ ਨਾ ਕੰਨ, ਨਾ ਜ਼ਬਾਨ। ਹੇ ਪ੍ਰਭੂ! ਮੈਂ ਤੇਰੀ ਪ੍ਰਾਪਤੀ ਕਰਾਂ ਤੇ ਕਿਸ ਤਰਹ ਕਰਾਂ। ਜਿਸ ੨ ਆਸਰੇ ਤੇ ਹੰਕਾਰ ਯਾਤਰਾ ਕਰ ਸਕਦਾ ਹੈ, ਸਭ ਕੁਛ ਨੂੰ ਭਾਈ ਸਾਹਿਬ ਨੇ ਇਨਕਾਰ ਕਰ ਦਿੱਤਾ। ਮੇਰੇ ਕੋਲ ਐਹ ਵੀ ਨਹੀਂ, ਐਹ ਵੀ ਨਹੀਂ। ਕੁਲ ਵੀ ਅੱਛੀ ਨਹੀਂ, ਭਾਗ ਵੀ ਅੱਛੇ ਨਹੀਂ, ਅਕਲ ਵੀ ਠੀਕ ਨਹੀਂ, ਹੱਥ ਵੀ ਕੋਈ ਨਹੀਂ, ਪੈਰ ਵੀ ਕੋਈ ਨਹੀਂ। ਕਿਸੇ ਨੂੰ ਸੇਵਾ ਦਾ ਮਾਣ ਹੋ ਸਕਦਾ ਹੈ, ਕਿਸੇ ਨੂੰ ਪਾਠ ਕਰਨ ਦਾ ਮਾਣ ਹੋ ਸਕਦਾ ਹੈ, ਕਿਸੇ ਨੂੰ ਸਰੋਤਾ ਹੋਣ ਦਾ ਮਾਣ ਹੋ ਸਕਦਾ ਹੈ, ਕਿਸੇ ਨੂੰ ਦਾਨ ਦਾ ਮਾਣ ਹੋ ਸਕਦਾ ਹੈ। ਸਭ ਕੁਛ ਤੋਂ ਭਾਈ ਸਾਹਿਬ ਇਨਕਾਰੀ ਨੇ। **ਅੰਗ ਅੰਗਹੀਨ ਦੀਨਾਧੀਨ ਪਰਾਚੀਨ ਲਗਿ ਚਰਨ ਸਰਨਿ ਕੈਸੇ ਪ੍ਰਾਪਤ ਹੁਇ ਰਾਵਰੀ ॥** ਸਰੀਰ ਦਾ ਅੰਤ ਹੋ ਜਾਂਦਾ ਹੈ, ਹੰਕਾਰ ਵਾਸ਼ਨਾ ਦਾ ਅੰਤ ਨਹੀਂ ਹੁੰਦਾ। ਸਰੀਰ ਬੁੱਢਾ ਹੋ ਜਾਂਦਾ ਹੈ, ਲੋਭ ਵਾਸ਼ਨਾ ਬੁੱਢੀ ਨਹੀਂ ਹੁੰਦੀ। ਸਰੀਰ ਕਮਜ਼ੋਰ ਹੋ ਜਾਂਦਾ ਹੈ, ਕਾਮ ਵਾਸ਼ਨਾ ਕਮਜ਼ੋਰ ਨਹੀਂ ਹੁੰਦੀ, ਗੁਸਤਾਖ਼ੀ ਮੁਆਫ਼। ਸਰੀਰ ਮਰ ਜਾਂਦਾ ਹੈ, ਨਾ ਕਾਮ ਵਾਸ਼ਨਾ ਮਰਦੀ ਏ, ਨਾ ਲੋਭ ਵਾਸ਼ਨਾ ਮਰਦੀ ਏ, ਨਾ ਹੰਕਾਰ ਵਾਸ਼ਨਾ, ਇਹ ਅਗਲਾ ਜਨਮ ਕਰਾ ਦਿੰਦੀ ਹੈ। ਕੋਈ ਮਨੁੱਖ ਧਾਰਮਿਕ ਤੌਰ ਤੇ ਅੱਗੇ ਜਾ ਰਿਹਾ ਹੈ ਉਸ ਦੀ ਇਹ ਪਹਚਾਨ ਹੈ, ਰੋਜ਼ ੨ ਪ੍ਰਾਰਥਨਾ ਤੇ ਵਧਦੀ ਜਾ ਰਹੀ ਹੈ, ਵਾਸ਼ਨਾ ਘਟਦੀ ਜਾ ਰਹੀ ਏ, ਬਸ ਇਹ ਤਰੱਕੀ ਏ। ਇਹ ਤੁਸੀਂ ਪੜ੍ਹ ਲੈਣਾ, ਹਰ ਮਨੁੱਖ ਆਪਣਾ ਹਿਰਦਾ ਪੜ੍ਹ ਸਕਦਾ ਹੈ।

**ਤੂੰ ਖ਼ੁਦ ਬਾਮੁਨਸਫ਼ ਸ਼ੁਧ।**

ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ, ਆਪਣੇ ਮਨ ਦਾ ਫ਼ੈਸਲਾ ਆਪ ਕਰ, ਦੂਜੇ ਕੋਲੋਂ ਨਾ ਕਰਾ। ਦੂਜੇ ਨੂੰ ਕੀ ਪਤਾ ਤੇਰੇ ਮਨ ਦੀ ਹਾਲਤ ਕੀ ਹੈ। **ਤੂੰ ਖ਼ੁਦ ਬਾਮੁਨਸਫ਼ ਸ਼ੁਧ।** ਆਪਣਾ ਮੁਨਸਫ਼ ਆਪ ਬਣ। ਆਪਣਾ ਇਨਸਾਫ਼ ਆਪ ਕਰ, ਤੂੰ ਕੀ ਹੈਂ। ਜਗਤ ਕੋਲੋਂ ਆਪਣਾ ਫ਼ੈਸਲਾ ਨਾ ਕਰਾ। ਜਗਤ ਤੇਰਾ ਫ਼ੈਸਲਾ ਗ਼ਲਤ ਕਰੇਗਾ, ਕਰ ਹੀ ਨਹੀਂ ਸਕਦਾ, ਉਸ ਦੀ ਮਨ ਤਕ-ਪਹੁੰਚ ਹੀ ਨਹੀਂ ਹੈ।

ਅਕਸਰ ਦੁਨੀਆ ਨੇ ਕਹਿ ਦਿੱਤਾ ਇਹ ਤੇ ਮਹਾਨ ਮਨੁੱਖ ਹੈ, ਮਨੁੱਖ ਮਨ ਲੈਂਦਾ ਹੈ। ਦੁਨੀਆ ਨੇ ਕਹਿ ਦਿੱਤਾ ਇਹ ਸੰਤ ਹੈ, ਤੇ ਉਹ ਵੀ ਕਹਿੰਦਾ ਹੈ ਲੈ ਐਨੇ ਲੋਕੀਂ ਸੰਤ ਕਹਿੰਦੇ ਨੇ, ਆਪਾਂ ਸੰਤ ਹੀ ਹਾਂ। ਐਨੇ ਲੋਕੀਂ ਕਹਿੰਦੇ ਨੇ ਮੈਂ ਬਹੁਤ ਵੱਡਾ ਦਾਨੀ ਹੈ, ਤੇ ਆਪਾਂ ਦਾਨੀ ਹਾਂ, ਗਿਆਨੀ ਹਾਂ। ਸ਼ੇਖ ਸਾਅਦੀ ਸਾਹਿਬ ਕਹਿੰਦੇ ਨੇ ਨਹੀਂ, **ਤੂੰ ਖ਼ੁਦ ਬਾਮੁਨਸਫ਼ ਸ਼ੁਧ।** ਆਪਣਾ ਫ਼ੈਸਲਾ ਆਪ ਕਰ, ਆਪਣੇ ਆਪ ਨੂੰ ਸਾਹਮਣੇ ਰਖ ਕੇ। ਫਿਰ ਤੈਨੂੰ ਪਤਾ ਚਲ ਜਾਏਗਾ ਕਿ ਸੌ ਫ਼ੀ ਸਦੀ ਮਨੁੱਖ ਤਾਂ ਗ਼ਲਤ ਕਹਿੰਦੇ ਨੇ। ਲੋਕਾਂ ਨੂੰ ਕੀ ਪਤਾ ਤੇਰੇ ਮਨ ਦੀ ਹਾਲਤ ਕੀ ਹੈ। **ਤੂੰ ਖ਼ੁਦ ਬਾਮੁਨਸਫ਼ ਸ਼ੁਧ।** ਆਪਣਾ ਫ਼ੈਸਲਾ ਆਪ ਕਰ, ਤੂੰ ਹੈਂ ਕੀ ਔਰ ਆਪਣਾ ਫ਼ੈਸਲਾ ਆਪ ਉਹ ਕਰੇਗਾ, ਜਿਹੜਾ ਥੋੜਾ ਜਿਹਾ ਅੰਤਰਮੁਖੀ ਹੋ ਜਾਏ। ਰੋਜ਼ ੨ ਵਾਸ਼ਨਾ ਘਟਦੀ ਜਾ ਰਹੀ ਹੈ, ਰੋਜ਼ ੨ ਪ੍ਰਾਰਥਨਾ, ਅਰਦਾਸ ਵਧਦੀ ਜਾ ਰਹੀ ਏ। ਅਰਦਾਸ ਵਿਚ ਕੀ ਹੁੰਦਾ ਹੈ, ਮੰਗ, ਫਿਰ ਉਹ ਅਰਦਾਸ ਨਹੀਂ ਹੈ। ਉਹ ਤੇ ਕਾਮਨਾ ਨਾਲ ਜੁੜੀ ਏ, ਹੋ ਸਕਦਾ ਹੈ ਕਾਮਨਾ ਪੂਰੀ ਹੋ ਜਾਏ, ਹੁੰਦੀਆਂ ਨੇ।

ਅਰਦਾਸ ਵਿਚ ਸ਼ੁਕਰਾਨਾ ਹੁੰਦਾ ਹੈ, ਧੰਨਵਾਦ ਹੁੰਦਾ ਹੈ। ਹੇ ਪ੍ਰਭੂ! ਤੂੰ ਮੈਨੂੰ ਜੋ ਕੁਛ ਵੀ ਦਿੱਤਾ ਹੈ, ਮੇਰੀ ਤੇ ਐਨੀ ਯੋਗਤਾ ਵੀ ਨਹੀਂ ਸੀ, ਤੇਰਾ ਧੰਨਵਾਦ। ਜੋ ਕੁਛ ਮੇਰੇ ਕੋਲ ਹੈ, ਮੇਰੀ ਝੋਲੀ ਤੇ ਇਤਨੀ ਵੀ ਵੱਡੀ ਨਹੀਂ ਸੀ। ਤੂੰ ਬਹੁਤ ਪਾ ਦਿੱਤਾ ਹੈ, ਹਰ ਵਕਤ ਸ਼ੁਕਰਾਨਾ। ਪ੍ਰਾਰਥਨਾ ਵਿਚ ਕੀ ਹੁੰਦਾ ਹੈ, ਅਰਦਾਸ ਵਿਚ ਕੀ ਹੁੰਦਾ ਹੈ, ਧੰਨਵਾਦ,

ਸ਼ੁਕਰਾਨਾ। ਇਸ ਦੇ ਨਾਲ ਕੀ ਹੋਵੇਗਾ, ਵਾਸ਼ਨਾ ਘਟਦੀ ਜਾਵੇਗੀ।

ਕਹਿੰਦੇ ਨੇ ਧਨ ਵੇਖਣਾ ਹੋਵੇ, ਹਮੇਸ਼ਾ ਉਸ ਦਾ ਦੇਖੋ ਜੋ ਆਪਣੇ ਤੋਂ ਪਿੱਛੇ ਹੈ ਤਾਕਿ ਸਬਰ ਸੰਤੋਖ ਪੈਦਾ ਹੋਵੇ। ਧਰਮ ਵੇਖਣਾ ਹੈ ਸਦਾ ਉਸ ਦਾ ਵੇਖੋ ਜੋ ਆਪਣੇ ਤੋਂ ਅੱਗੇ ਹੈ ਤਾਕਿ ਸ਼ਰਧਾ ਵਧੇ, ਭਾਵਨਾ ਵਧੇ। ਅੱਗੇ ਕੋਈ ਦਿਖਾਈ ਨਾ ਦੇਵੇ, ਕਬੀਰ ਨੂੰ ਦੇਖੋ, ਬਾਬਾ ਦੀਪ ਸਿੰਘ ਜੀ ਨੂੰ ਦੇਖੋ, ਭਾਈ ਗੁਰਦਾਸ ਨੂੰ ਦੇਖੋ, ਭਾਈ ਮਨੀ ਸਿੰਘ ਨੂੰ ਦੇਖੋ। ਫਿਰ ਹੋਰ ਚੰਗੀਆਂ 2 ਹਸਤੀਆਂ ਹੋਈਆਂ ਨੇ ਬਾਬਾ ਅਤਰ ਸਿੰਘ ਨੂੰ ਦੇਖੋ, ਬਾਬਾ ਕਰਮ ਸਿੰਘ ਹੋਤੀ ਮਰਦਾਨ ਵਾਲੇ ਨੂੰ ਵੇਖੋ। ਧਰਮ ਵੇਖਣਾ ਹੋਵੇ ਸਦਾ ਉਸ ਦਾ ਵੇਖੋ ਜੋ ਆਪਣੇ ਤੋਂ ਅੱਗੇ ਹੈ, ਧਨ ਵੇਖਣਾ ਹੋਵੇ ਸਦਾ ਉਸ ਦਾ ਵੇਖਣਾ ਚਾਹੀਦਾ ਹੈ ਜੋ ਆਪਣੇ ਤੋਂ ਪਿੱਛੇ ਹੈ ਤਾ ਕਿ ਸਬਰ ਸੰਤੋਖ ਦਾ ਵਾਸਾ ਹੋਵੇ ਤੇ ਸ਼ੁਕਰਾਨਾ ਪੈਦਾ ਹੋਵੇ। ਧਰਮ ਵੇਖੋ ਉਸ ਦਾ ਜੋ ਆਪਣੇ ਤੋਂ ਅੱਗੇ ਹੈ, ਸ਼ਰਧਾ ਵੱਧ ਜਾਏ ਅਤੇ ਅੱਗੇ ਜਾਣ ਦਾ ਚਾਉ ਪੈਦਾ ਹੋਵੇ। ਪਰ ਉਲਟੀ ਗੱਲ ਹੁੰਦੀ ਏ। ਧਨ ਮਨੁੱਖ ਦੇਖਦਾ ਹੈ ਸਦਾ ਉਸਦਾ ਜੋ ਆਪਣੇ ਤੋਂ ਅੱਗੇ ਹੈ ਇਸ ਕਰਕੇ ਭਾਰੀ ਤ੍ਰਿਸ਼ਨਾਲੂ ਹੋ ਜਾਂਦਾ ਹੈ, ਤ੍ਰਿਸ਼ਨਾ ਵੱਧ ਜਾਂਦੀ ਹੈ। ਧਰਮ ਵੇਖਦਾ ਹੈ ਸਦਾ ਉਸ ਦਾ ਜੋ ਆਪਣੇ ਤੋਂ ਪਿੱਛੇ ਹੈ, ਉਹ ਕਿਹੜਾ ਅੰਮ੍ਰਿਤ ਵੇਲੇ ਉਠਦਾ ਹੈ, ਜੋ ਆਪਾਂ ਉਠੀਏ। ਉਹ ਕਿਹੜਾ ਰੋਜ਼ ਗੁਰਦੁਆਰੇ ਜਾਂਦਾ ਹੈ ਜੋ ਆਪਾਂ ਜਾਈਏ। ਉਹਨੇ ਕਿਹੜਾ ਅੰਮ੍ਰਿਤਪਾਨ ਕਰ ਲਿਆ ਜੋ ਮੈਂ ਕਰਾਂ। ਸਦਾ ਉਸ ਦਾ ਵੇਖਣਾ ਜੋ ਆਪਣੇ ਤੋਂ ਪਿੱਛੇ ਹੈ। ਇਹ ਧਰਮ ਦੀ ਦੁਨੀਆ ਵਿਚ ਪਛੜ ਜਾਏਗਾ। ਧਨ ਵੇਖਣਾ ਸਦਾ ਉਸ ਦਾ ਜੋ ਆਪਣੇ ਤੋਂ ਅੱਗੇ ਹੈ, ਤ੍ਰਿਸ਼ਨਾ ਵਧਦੀ ਜਾਏਗੀ, ਵਾਸ਼ਨਾ ਵਧਦੀ ਜਾਏਗੀ।

ਇਸ ਵਕਤ ਸਾਰੇ ਸੰਸਾਰ ਦੀ ਵਾਸ਼ਨਾ ਵੱਧ ਗਈ ਏ, ਮਨੁੱਖ ਕਿਸੇ ਧਾਰਮਿਕ ਮਨੁੱਖ ਨੂੰ ਅੱਗੇ ਰਖ ਕੇ ਆਦਰਸ਼ ਨਹੀਂ ਬਣਾਉਂਦਾ। ਮੈਂ ਭਾਈ ਗੁਰਦਾਸ ਜੈਸਾ ਬਣਨਾ ਹੈ, ਮੈਂ ਭਾਈ ਮਨੀ ਸਿੰਘ ਜੈਸਾ ਬਣਨਾ ਹੈ। ਮੈਂ ਬਾਬਾ ਦੀਪ ਸਿੰਘ ਜੈਸਾ ਬਣਨਾ ਹੈ ਇਹ ਆਦਰਸ਼ ਕੋਈ ਨਹੀਂ ਸੁਣਦਾ। ਮੈਂ ਕਬੀਰ ਦੇ ਨਕਸ਼ੇ ਕਦਮ ਤੇ ਚਲਣਾ ਹੈ, ਮੈਂ ਰਵਿਦਾਸ ਦੇ ਨਕਸ਼ੇ ਕਦਮ ਤੇ ਚਲਣਾ ਹੈ, ਐਸਾ ਆਦਰਸ਼ ਕੋਈ ਨਹੀਂ ਰਖਦਾ। ਹਰ ਇਕ ਦਾ ਆਦਰਸ਼ ਕੋਈ ਚੋਟੀ ਦੇ ਧਨਵਾਨ ਨੇ। ਤੇ ਤ੍ਰਿਸ਼ਨਾ ਤੇ ਵਧਦੀ ਜਾਏਗੀ। ਸੱਤਾਧਾਰੀ ਨੇ, ਕੋਈ ਇਕ ਸੱਤਾਧਾਰੀ ਕਿਸੇ ਇਕ ਸ਼ਹਰ ਵਿਚ ਆ ਜਾਏ, ਉਹ ਕੋਈ ਵਡੀਆਂ ਹੀ ਗੱਲਾਂ ਕਰੇ, ਸਾਰਾ ਸ਼ਹਰ ਇਕੱਠਾ ਹੋ ਜਾਂਦਾ ਹੈ। ਓਥੋਂ ਹੀ ਪਤਾ ਚਲਦਾ ਹੈ ਕਿ ਇਹ ਪ੍ਰਕਰਮਾਂ ਕਰਨ ਵਾਲੇ ਇਹੀ ਕੁੱਝ ਬਣਨਾ ਚਾਹੁੰਦੇ ਨੇ, ਜਿਸ ਦੀਆਂ ਪ੍ਰਕਾਰਮਾਂ ਕਰ ਰਹੇ ਨੇ। ਜਿਤਨਾ ਇਕੱਠ ਰਾਜਨੀਤਕ ਜਲਸਿਆਂ ਵਿਚ ਹੋ ਜਾਂਦਾ ਹੈ ਫ਼ਜ਼ੂਲ, ਬਿਲਕੁਲ ਫ਼ਜ਼ੂਲ। ਸਾਰੀਆਂ ਗੱਲਾਂ ਬੇ-ਹੂਦੀਆਂ ਹੁੰਦੀਆਂ ਨੇ ਔਰ ਝੂਠੀਆਂ ਹੁੰਦੀਆਂ ਨੇ, ਔਰ ਸੈਂਟਪਰਸੈਂਟ ਝੂਠੀਆਂ ਹੁੰਦੀਆਂ ਨੇ ਪਰ ਸੁਣਨ ਨੂੰ ਲੋਕੀਂ ਪਹੁੰਚ ਜਾਂਦੇ ਨੇ। ਬੜੀ ਭਾਰੀ ਪ੍ਰਕਰਮਾਂ ਕਰਦੇ ਨੇ, ਉਸ ਤੋਂ ਪਤਾ ਚਲਦਾ ਹੈ, ਮਨੁੱਖ ਕੀ ਹੋਣਾ ਚਾਹੁੰਦਾ ਹੈ।

ਇਸ ਤਰਹ ਦੀ ਭੀੜ ਤੁਹਾਨੂੰ ਮੰਦਰ, ਮਸਜਿਦ, ਗੁਰਦੁਆਰਿਆਂ ਵਿਚ ਨਹੀਂ ਮਿਲੇਗੀ। ਇਸ ਤਰਹ ਸਤਿਗੁਰ ਦੀ ਬਾਣੀ ਦੀ ਪ੍ਰਕਾਰਮਾਂ ਕਰਦੇ ਤੁਹਾਨੂੰ ਜਗਤ ਵਿਚ ਲੋਕੀਂ ਨਹੀਂ ਮਿਲਣਗੇ। ਬੇਸ਼ਤਰ ਗੁਰਦੁਆਰਿਆਂ ਵਿਚ ਕਿਧਰੇ ਐਤਵਾਰ ਵਾਲੇ ਦਿਨ ਚਾਰ ਬੰਦੇ ਹੁੰਦੇ ਨੇ। ਐਸਾ ਸਿਲਸਿਲਾ ਮੈਂ ਜੋ ਦੇਖਿਆ ਹੈ। ਭਾਈ ਸਾਹਿਬ ਕਹਿੰਦੇ ਨੇ, ਅੰਗ ਅੰਗਹੀਨ ਦੀਨਾਧੀਨ ਪਰਾਚੀਨ ਲਗਿ ਚਰਨ ਸਰਨਿ ਕੈਸੇ ਪ੍ਰਾਪਤ ਹੁਇ ਰਾਵਰੀ ॥ ਰੋਜ਼ 2 ਵਾਸ਼ਨਾ ਘਟਦੀ ਜਾ ਰਹੀ ਏ, ਪ੍ਰਾਰਥਨਾ ਵਧਦੀ ਜਾ ਰਹੀ ਏ, ਧਰਮ ਦੇ ਮਾਰਗ ਤੇ ਉੱਨਤ ਹੋ ਰਿਹਾ ਹੈ। ਇਹ ਪਹਿਲੇ ਪੜਾਅ ਤੋਂ ਦੂਜੇ ਤੇ ਚਲਾ ਜਾਏਗਾ, ਦੂਜੇ ਤੋਂ ਤੀਜੇ ਤੇ ਚਲਾ ਜਾਏਗਾ। ਇੱਥੇ ਪਹੁੰਚਦਿਆਂ ਅਥਾਹ ਬੈਰਾਗੀ ਹੋ ਜਾਏਗਾ। ਇਹ ਘਰ ਵਿਚ ਹੋਵੇਗਾ ਘਰ ਨਾਲ

ਸੰਬੰਧ ਨਹੀਂ, ਇਹ ਕਾਰ ਵਿਹਾਰ ਵੀ ਕਰੇਗਾ, ਕਾਰ ਵਿਹਾਰ ਨਾਲ ਸੰਬੰਧ ਨਹੀਂ। ਜਨਕ ਦੀ ਤਰ੍ਹਾਂ ਨਿਰਲੇਪ ਹੋ ਜਾਏਗਾ। ਇਹ ਰਾਜ ਸਿੰਘਾਸਨ ਤੇ ਬੈਠੇਗਾ ਤਾਂ ਵੀ ਸਮਝੇਗਾ ਈਸ਼ਵਰ ਨੇ ਮੈਨੂੰ ਇਕ ਸੇਵਾ ਦਿੱਤੀ ਏ, ਨੌਕਰੀ ਦਿੱਤੀ ਏ ਕਰ ਰਿਹਾ ਹਾਂ। ਰਾਜ-ਪਾਟ ਦਾ ਹੰਕਾਰ ਨਹੀਂ ਹੋਵੇਗਾ। ਸੱਤਾ ਦਾ ਹੰਕਾਰ ਨਹੀਂ ਹੋਵੇਗਾ, ਧਨ ਦਾ ਹੰਕਾਰ ਨਹੀਂ ਹੋਵੇਗਾ। ਜੋਬਨ ਦਾ ਹੰਕਾਰ ਨਹੀਂ ਹੋਵੇਗਾ। ਜਿਸ ੨ ਆਸਰੇ ਤੇ ਮਨੁੱਖ ਦੀ ਮੈਂ ਪ੍ਰਗਟ ਹੁੰਦੀ ਏ, ਉਸ ਤੋਂ ਇਨਕਾਰੀ ਹੁੰਦਾ ਜਾਏਗਾ ਜੈਸੇ ਭਾਈ ਸਾਹਿਬ ਨੇ ਫ਼ਰਮਾਇਆ ਹੈ। ਉਸ ਦਾ ਮਾਣ ਸਿਰਫ ਪਰਮਾਤਮਾ ਤੇ ਹੋਵੇਗਾ।

**ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ ॥**

(ਅੰਗ ੮੦੯)

-----

**ਤਾਣੁ ਮਾਣੁ ਦੀਬਾਣੁ ਸਾਚਾ ਨਾਨਕ ਕੀ ਪ੍ਰਭ ਟੇਕ ॥੪॥੨॥੨੦॥**

(ਅੰਗ ੬੭੬)

ਹੇ ਪ੍ਰਭੂ! ਤੂੰ ਹੀ ਸਾਡਾ ਤਾਣ ਅਤੇ ਤੂੰ ਹੀ ਸਾਡਾ ਮਾਣ, ਆਪਣੇ ਕੋਲ ਬਾਕੀ ਕੁਛ ਵੀ ਨਹੀਂ, ਤੂੰ ਹੀ ਤੂੰ ਹੈਂ। ਤੇਰੇ ਤੇ ਮਾਣ, ਆਪਣੇ ਕੋਲ ਬਾਕੀ ਕੁਛ ਵੀ ਨਹੀਂ, ਤੂੰ ਹੀ ਤੂੰ ਹੈਂ, ਤੇਰੇ ਤੇ ਮਾਣ ਹੈ। ਪਰ ਇਕ ਕਹਿੰਦਾ ਨਹੀਂ, ਜੋਬਨ ਤੇ ਮਾਣ, ਧਨ ਤੇ ਮਾਣ, ਪ੍ਰਭੁਤਾ ਤੇ ਮਾਣ, ਕੁਲ ਤੇ ਮਾਣ, ਜ਼ਾਤ ਤੇ ਮਾਣ। ਹੰਕਾਰ ਵਾਸ਼ਨਾ ਇਤਨੀ ਪ੍ਰਬਲ ਹੋ ਗਈ, ਇਹ ਕਿੱਥੇ ਨਿਰੰਕਾਰ ਦੇ ਮਾਰਗ ਤੇ ਚਲ ਸਕਦਾ ਹੈ। ਇਹ ਹੰਕਾਰ ਇਸ ਨੂੰ ਬਾਰ ਬਾਰ ਜਨਮ ਦੇਵੇਗਾ।

**ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥**
**ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥**

(ਅੰਗ ੪੬੬)

ਜੰਮਦਾ ਰਹੇਗਾ ਮਰਦਾ ਰਹੇਗਾ।

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ॥**

( ਵਾਰ ੧ ਪਉੜੀ ੧੫)

ਤੀਸਰੀ ਲਾਵ, ਤੀਸਰੇ ਪੜਾਅ ਵਿਚ ਸਾਹਿਬ ਕਹਿੰਦੇ ਨੇ, ਮਨ ਵਿਚ ਪ੍ਰਭੂ ਦਾ ਇਤਨਾ ਚਾਉ ਪੈਦਾ ਹੋ ਗਿਆ ਹੈ, ਹਿਰਦਾ ਬੈਰਾਗੀ ਹੋ ਗਿਆ ਹੈ। ਵਡਿਆਂ ਭਾਗਾਂ ਅਨੁਸਾਰ ਸਤਿਸੰਗ ਦੇ ਮਿਲਾਪ ਨੇ, ਇਹ ਹਾਲਤ ਬਣਾ ਦਿੱਤੀ ਏ ਕਿ ਹਿਰਦਾ ਬੈਰਾਗੀ ਹੋ ਗਿਆ ਹੈ। ਉਸ ਦਾ ਸਦਕਾ:-

**ਨਿਰਮਲੁ ਹਰਿ ਪਾਇਆ ਹਰਿ ਗੁਣ ਗਾਇਆ ਮੁਖਿ ਬੋਲੀ ਹਰਿ ਬਾਣੀ ॥**

ਰਸਨਾ ਨਾਲ ਪ੍ਰਭੂ ਦੀ ਬਾਣੀ, ਸਤਿਸੰਗ ਵਿਚ ਬੋਲੀ, ਹਰੀ ਹਰੀ ਦਾ ਜਪ ਕੀਤਾ, ਹਰੀ ਦੀ ਨਿਰਮਲ ਸ਼ੋਭਾ ਪ੍ਰਾਪਤ ਹੋਈ। ਉਸ ਦੇ ਗੁਣ ਸਹਿਜੇ ੨ ਪ੍ਰਾਪਤ ਹੋਣੇ ਸ਼ੁਰੂ ਹੋ ਗਏ। ਸਤਿਗੁਰ ਦੇਵ ਜੀ ਮਹਾਰਾਜ ਅਗਾਂਹ ਚਲ ਕੇ ਕਹਿੰਦੇ ਨੇ:-

**ਸੰਤ ਜਨਾ ਵਡਭਾਗੀ ਪਾਇਆ ਹਰਿ ਕਥੀਐ ਅਕਥ ਕਹਾਣੀ ॥**

ਉਹ ਜੋ ਅਕਥ ਹੈ, ਜਿਸ ਦਾ ਕਥਨ ਨਹੀਂ ਹੋ ਸਕਦਾ, ਸਤਿਸੰਗ ਦਾ ਸਦਕਾ ਸਮਝ

ਆ ਗਈ, ਅਕਥ ਹੈ। ਆਦਮੀ ਕਹਿ ਤੇ ਦਿੰਦਾ ਹੈ ਅਕਥ ਹੈ ਪਰ ਇਸ ਦਾ ਅਨੁਭਵ ਨਹੀਂ ਹੁੰਦਾ। ਅਨੁਭਵ ਉਸ ਨੂੰ ਹੁੰਦਾ ਹੈ ਜੋ ਉਸ ਦੀ ਕਥਾ ਵਾਕਈ ਦੇਖ ਲੈਂਦਾ ਹੈ, ਉਹਦੇ ਗੁਣਾਂ ਨੂੰ ਦੇਖ ਲੈਂਦਾ ਹੈ ਔਰ ਫਿਰ ਕਹਿ ਦਿੰਦਾ ਹੈ ਇਹ ਰਸਨਾ ਬਿਆਨ ਨਹੀਂ ਕਰ ਸਕਦੀ। ਰਸਨਾ ਬਹੁਤ ਛੋਟੀ, ਉਹ ਬਹੁਤ ਵੱਡਾ, ਅਕਲ ਬਹੁਤ ਛੋਟੀ ਉਹ ਬਹੁਤ ਵੱਡਾ। ਇਸ ਤਰਹ ਉਹ ਜੋ ਅਕਥ ਦੀ ਕਥਾ ਹੈ, ਉਸ ਨੂੰ ਸਮਝ ਆ ਜਾਂਦੀ ਏ।

**ਹਿਰਦੈ ਹਰਿ ਹਰਿ ਹਰਿ ਧੁਨਿ ਉਪਜੀ ਹਰਿ ਜਪੀਐ ਮਸਤਕਿ ਭਾਗੁ ਜੀਉ ॥**

ਸਤਿਸੰਗ ਦਾ ਸਦਕਾ ਮੱਥੇ ਤੇ ਐਸਾ ਭਾਗ ਜਾਗ ਜਾਂਦਾ ਹੈ, ਉਸ ਬੈਰਾਗ ਦਾ ਸਦਕਾ, ਹਿਰਦੇ ਵਿਚ ਹਰ ਵਕਤ ਹਰੀ ਦੀ ਧੁੰਨ ਜਿਸ ਨੂੰ ਇੰਝ ਵੀ ਕਹਿ ਦਿੱਤਾ ਹੈ:-

**ਏਕ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥**

(ਅੰਗ ੭੯੫)

eaek sabad maerai praan basat hai baahurr janam na aavaa |1|
The One Word of the Shabad abides within my mind;
I shall not come to be born again. ||1||

ਹੁਣ ਭਾਵੇਂ ਰਸਨਾ ਤੇ ਵਾਹਿਗੁਰੂ ਵਾਹਿਗੁਰੂ ਨਹੀਂ ਕਰਦੀ ਪਰ ਚਲਦਾ ਰਹਿੰਦਾ ਹੈ। ਉਠਦਿਆਂ, ਬੈਠਦਿਆਂ, ਸੌਂਦਿਆਂ ਜਾਗਦਿਆਂ ਇਹ ਚਲਦਾ ਰਹਿੰਦਾ ਹੈ।

**ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ ॥੩॥**

ਇਹ ਤੀਜੇ ਪੜਾਅ ਦੀ ਗੱਲ, ਤੀਜੀ ਲਾਵ ਦੀ ਗੱਲ, ਧੰਨ ਗੁਰੂ ਰਾਮਦਾਸ ਜੀ ਕਹਿੰਦੇ ਨੇ, ਮਨ ਵਿਚ ਬੜਾ ਪ੍ਰਬਲ ਬੈਰਾਗ ਉਤਪਨ ਹੋ ਜਾਂਦਾ ਹੈ, ਕਿਸੇ ਚੀਜ਼ ਦਾ ਰਾਗ ਰਹਿ ਨਹੀਂ ਜਾਂਦਾ। ਨਾ ਰੂਪ ਦਾ, ਨਾ ਰੰਗ ਦਾ, ਨਾ ਕੁਲ ਦਾ, ਨਾ ਜ਼ਾਤ ਦਾ, ਨਾ ਪਾਤ ਦਾ, ਸਭ ਕੁਛ ਤੋਂ ਹਿਰਦਾ ਬੈਰਾਗੀ ਹੋ ਜਾਂਦਾ ਹੈ। ਐਸਾ ਅਗਰ ਹੋ ਗਿਆ ਹੈ ਤੋ ਇਹ ਤੀਸਰੇ ਪੜਾਅ ਤੇ ਪਹੁੰਚ ਗਿਆ ਹੈ।



## ਚੌਥਾ ਪੜਾਅ
## ਪ੍ਰਭੂ ਮਿਲਾਪ

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥**
**ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥**
**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥**
**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥**
**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥**
**ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥**

(ਅੰਗ ੭੭੩)

ਧੰਨ ਗੁਰੂ ਰਾਮਦਾਸ ਜੀ ਮਹਾਰਾਜ ਜੀ ਨੇ ਚਾਰ ਅਵਸਥਾਵਾਂ ਬਿਆਨ ਕੀਤੀਆਂ ਨੇ। ਪ੍ਰਥਮ ਸਤਿਸੰਗ ਵਿਚ ਆ ਆ ਕੇ, ਕਥਾ ਕੀਰਤਨ ਸੁਣ ਸੁਣ ਕੇ ਇਹ ਕਰਮਾਂ ਵਿਚ ਪ੍ਰਵਿਰਤ ਹੋ ਗਿਆ। ਕਰਮ ਕਰਨ ਲਗ ਪਿਆ ਹੈ। ਰਸਨਾ ਨਾਲ ਜਪਣ ਲਗ ਪਿਆ ਹੈ, ਇਹ ਵਾਚਕ ਕਰਮ ਨੇ, ਹੱਥਾਂ ਨਾਲ ਸੇਵਾ ਕਰਨ ਲਗ ਪਿਆ ਹੈ, ਇਹ ਸਰੀਰਕ ਕਰਮ ਹੈ। ਪਰ ਵਾਚਕ ਕਰਮ ਤੇ ਸਰੀਰਕ ਕਰਮ ਚਲ ਰਿਹਾ ਹੈ, ਅਜੇ ਮਾਨਸਿਕ ਕਰਮ ਨਹੀਂ। ਕਰਮਾਂ ਵਿਚ ਪ੍ਰਵਿਰਤ ਹੋਇਆ ਹੈ। ਅਧਿਆਤਮਿਕ ਮੰਡਲ ਦੀ ਦੂਜੀ ਸਟੇਜ, ਮਨ ਦੇ ਵਿਚ ਚਾਉ ਪੈਦਾ ਹੋ ਗਿਆ ਹੈ, ਮਾਨਸਿਕ ਕਰਮ ਵੀ ਨਾਲ ਸ਼ਾਮਿਲ ਹੋ ਗਿਆ ਹੈ। ਮਨ ਨਿਰਭੈ ਹੋ ਗਿਆ ਹੈ, ਇਹ ਮਾਨਸਿਕ ਕਰਮ ਵੀ ਨਾਲ ਸ਼ਾਮਿਲ ਹੋ ਗਿਆ ਹੈ। ਪਹਿਲੇ ਕਰਮ ਤੇ ਇਹ ਕਰ ਰਿਹਾ ਸੀ ਪਰ ਕਰਮ ਬੱਧਾ-ਚੱਟੀ ਸੀ।

**ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥**

(ਅੰਗ ੭੮੭)

badhaa chattee jo bharae naa gun naa oupakaar |
*Paying a fine under pressure,*
*does not bring either merit or goodness.*

ਲੇਕਿਨ ਕਰਮ ਕਰਦਿਆਂ ਕਰਦਿਆਂ ਚਾਉ ਪੈਦਾ ਹੋ ਗਿਆ ਔਰ ਇਹ ਕਰਮ ਸਰੀਰ ਨਾਲ ਜੋ ਕਰਦਾ ਪਿਆ ਹੈ, ਹੁਣ ਬੱਧਾ-ਚੱਟੀ ਨਹੀਂ, ਹੁਣ ਚਾਉ ਨਾਲ ਕਰ ਰਿਹਾ ਹੈ। ਮਨ ਸ਼ਾਮਿਲ ਹੋ ਗਿਆ ਹੈ, ਇਸ ਵਾਸਤੇ ਮਨ ਵਿਚੋਂ ਮੌਤ ਦਾ ਭੈ ਤੇ ਚਲਾ ਹੀ ਗਿਆ। ਉਹਨੂੰ ਪਤਾ ਚਲ ਗਿਆ ਹੈ:-

**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥**

(ਅੰਗ ੪੭੨)

janman maranaa hukam hai bhaanai aavai jaae |
*Birth and death are subject to the Command of the Lord's Will; through His Will we come and go.*

ਇਸ ਤਰਹ ਮਨ, ਬਚ, ਕਰਮ (ਮਾਨਸਿਕ ਕਰਮ, ਵਾਚਕ ਕਰਮ ਅਤੇ ਸਰੀਰਕ ਕਰਮ) ਇਹ ਚਲਦੇ ਰਹੇ। ਅਧਿਆਤਮਿਕ ਮੰਡਲ ਦੀ ਤੀਜੀ ਸਟੇਜ, ਬੈਰਾਗ ਪੈਦਾ ਹੋ ਗਿਆ ਹੈ। ਬਹੁਤ ਹੀ ਪ੍ਰਬਲ ਬੈਰਾਗ ਪੈਦਾ ਹੋ ਗਿਆ ਹੈ। ਸੰਸਾਰ ਦੀ ਕਿਸੇ ਵੀ ਵਸਤੂ

ਵਿਚ ਇਸ ਨੂੰ ਰਾਗ ਨਹੀਂ ਰਿਹਾ। ਪਕੜ ਨਹੀਂ ਰਹੀ। ਇਹ ਠੀਕ ਹੈ, ਇਹਨੂੰ ਸਮਝ ਹੈ ਕਿ ਭੋਜਨ ਤੋਂ ਬਿਨਾਂ ਜਿਊਣਾ ਤਾਂ ਔਖਾ ਹੈ ਪਰ ਇਸ ਨੂੰ ਸਮਝ ਆ ਗਈ ਹੈ ਕਿ ਭੋਜਨ ਵਾਸਤੇ, ਇਹ ਜਿਊਣਾ ਵੀ ਕੋਈ ਜਿਊਣਾ ਨਹੀਂ। ਧਨ ਤੋਂ ਬਿਨਾਂ ਜਿਊਣਾ ਤਾਂ ਬੜਾ ਔਖਾ ਹੈ ਪਰ ਸਿਰਫ ਧਨ ਵਾਸਤੇ ਜੀਵਣਾ ਕੋਈ ਜਿਊਣਾ ਨਹੀਂ ਹੈ। ਸਮਝ ਤੇ ਇਸ ਨੂੰ ਆ ਜਾਂਦੀ ਏ, ਇਹ ਜੀਵਨ ਸਿਰਫ ਸਰੀਰਕ ਹੈ। ਕਹਿੰਦੇ ਨੇ ਸਰੀਰ ਕੀ ਏ ਭੋਜਨ ਹੈ। ਸਰੀਰ ਕੀ ਏ ਰੋਟੀ ਏ, ਇਸ ਤੋਂ ਇਲਾਵਾ ਹੋਰ ਕੁਛ ਵੀ ਨਹੀਂ ਹੈ। ਤੁਸੀਂ ਆਖੋਗੇ ਸਰੀਰ ਰੋਟੀ ਏ? ਹਾ ਸਰੀਰ ਰੋਟੀ ਏ। ਪ੍ਰਥਮ ਦੇਖਣਾ ਪਏਗਾ, ਸਰੀਰ ਬਣਦਾ ਕਿਵੇਂ ਹੈ, ਮਹਾਰਾਜ ਦੀ ਬਾਣੀ ਕਹਿੰਦੀ ਏ:-

ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥

(ਅੰਗ ੪੮੧)

bind tae jin pindd keeaa agan kundd rehaaeiaa |
*The Lord created the body from sperm,*
*and protected it in the fire pit.*

ਉਤਪੱਤੀ ਖ਼ੂਨ ਤੋਂ ਹੈ, ਬਿੰਦ ਤੋਂ ਹੈ। ਇਸ ਲਈ ਤਨ ਖ਼ੂਨ ਹੈ, ਤਨ ਬਿੰਦ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਖ਼ੂਨ ਕਿਵੇਂ ਬਣਦਾ ਹੈ, ਬਿੰਦ ਕਿਵੇਂ ਬਣਦਾ ਹੈ? ਭੋਜਨ ਤੋਂ ਰੋਟੀ ਤੋਂ। ਅਗਰ ਤਨ ਖ਼ੂਨ ਤੋਂ ਬਣਿਆ ਹੈ, ਖ਼ੂਨ ਰੋਟੀ ਤੋਂ ਬਣਦਾ ਹੈ। ਤਨ ਬਿੰਦ ਤੋਂ ਬਣਿਆ ਹੈ, ਬਿੰਦ ਰੋਟੀ ਤੋਂ ਬਣਦਾ ਹੈ। ਇਸ ਵਾਸਤੇ ਕਹਿੰਦੇ ਨੇ ਤਨ ਰੋਟੀ ਹੈ, ਹੋਰ ਕੁਛ ਵੀ ਨਹੀਂ। ਤਨ ਭੋਜਨ ਹੈ ਹੋਰ ਕੁਛ ਵੀ ਨਹੀਂ। ਫਿਰ ਗੁਰਬਾਣੀ ਖ਼ੁਲਾਸਾ ਕਰਦੀ ਹੈ:-

ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥

(ਅੰਗ ੧੦੨੨)

maa kee rakath pithaa bidh dhaaraa |
From the union of the mother's egg
and the father's sperm,

ਖ਼ੂਨ ਹੈ ਮਾਂ ਦਾ ਬਿੰਦ ਹੈ ਪਿਤਾ ਦਾ। ਦੋਵੇਂ ਰੋਟੀ ਤੋਂ ਬਣੇ ਨੇ। ਖ਼ੂਨ ਰੋਟੀ ਤੋਂ ਬਣਿਆ ਹੈ, ਬਿੰਦ ਰੋਟੀ ਤੋਂ ਬਣਿਆ ਹੈ।

ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥

-----

ਬਿੰਦੁ ਤੇ ਜਿਨਿ ਪਿੰਡੁ ਕੀਆ ਅਗਨਿ ਕੁੰਡ ਰਹਾਇਆ ॥

-----

ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ ॥

(ਅੰਗ ੭੦੬)

rakat bind kar ninmiaa agan oudar majhaar |
*From egg and sperm, you were conceived,*
*and placed in the fire of the womb.*

ਇਹ ਰਕਤ ਬਿੰਦ ਤੋਂ ਪੈਦਾ ਹੋਇਆ ਹੈ। ਰਕਤ ਬਿੰਦ ਰੋਟੀ ਤੋਂ ਪੈਦਾ ਹੁੰਦਾ ਹੈ। ਇਸ ਵਾਸਤੇ ਤਨ ਰੋਟੀ ਤੋਂ ਹੀ ਜੰਮਿਆ ਹੈ, ਇੰਝ ਕਹਿ ਦੇਈਏ। ਤਨ ਰੋਟੀ ਤੋਂ ਹੀ ਪੈਦਾ ਹੋਇਆ ਹੈ। ਜੇ ਤਨ ਰੋਟੀ ਤੋਂ ਪੈਦਾ ਹੋਇਆ ਹੈ, ਇਹ ਜੀਵੇਗਾ ਵੀ ਰੋਟੀ ਦੇ ਆਸਰੇ ਤੇ ਬਿਨਾਂ ਰੋਟੀ ਤੋਂ ਜੀ ਨਹੀਂ ਸਕਦਾ। ਬਣਿਆ ਜੋ ਰੋਟੀ ਤੋਂ ਹੈ, ਬਣਿਆ ਜੋ ਭੋਜਨ ਤੋਂ ਹੈ।

ਜਦ ਤਨ ਬਣਿਆ ਹੀ ਭੋਜਨ ਤੋਂ ਹੈ, ਇਹ ਜੀਵੇਗਾ ਵੀ ਭੋਜਨ ਦੇ ਆਸਰੇ ਤੇ।

ਇਕ ਹੋਰ ਵੀ ਗੱਲ ਹੈ। ਜੀਵਨ ਭਰ ਮਨੁੱਖ ਦੇ ਅੰਦਰ ਜਿਹੜੀ ਪ੍ਰਬਲ ਚਿੰਤਾ ਹੁੰਦੀ ਏ, ਉਹ ਵੀ ਰੋਟੀ ਦੀ ਹੈ ਹੋਰ ਕੁਛ ਵੀ ਨਹੀਂ। ਅਗਰ ਮਨੁੱਖ ਦੀਆਂ ਸਾਰੀਆਂ ਚਿੰਤਾਵਾਂ ਦਾ ਅਧਿਐਨ ਕਰੋਗੇ ਤੇ ਮੂਲ ਚਿੰਤਾ ਰੋਟੀ ਦੀ ਹੈ। ਸਾਰੀ ਉਮਰ ਮਨੁੱਖ ਰੋਟੀਆਂ ਨੂੰ ਜਮਾਂ ਕਰਨ ਵਿਚ ਆਪਣੀ ਜ਼ਿੰਦਗੀ ਬਤੀਤ ਕਰਦਾ ਹੈ। ਨੋਟਾਂ ਦੇ ਬੰਡਲ ਰੋਟੀਆਂ ਦੇ ਬੰਡਲ ਨੇ ਹੋਰ ਕੁਛ ਵੀ ਨਹੀਂ। ਧਨ ਦਾ ਅੰਬਾਰ ਰੋਟੀ ਦਾ ਅੰਬਾਰ ਹੈ, ਹੋਰ ਕੁਛ ਵੀ ਨਹੀਂ। ਚਿੰਤਾ ਹੈ, ਅੱਜ ਮਿਲੀ ਹੈ, ਪਤਾ ਨਹੀਂ ਕਲ ਮਿਲਣੀ ਹੈ ਕਿ ਨਹੀਂ। ਮੈਨੂੰ ਮਿਲੀ ਹੈ, ਪਤਾ ਨਹੀਂ ਪੁੱਤਰਾਂ ਨੂੰ ਮਿਲਣੀ ਹੈ ਕਿ ਨਹੀਂ। ਪੋਤਰਿਆਂ ਨੂੰ ਮਿਲਣੀ ਹੈ ਕਿ ਨਹੀਂ। ਸਤ ਪੀੜ੍ਹੀਆਂ ਦੀਆਂ ਚਿੰਤਾਵਾਂ, ਰੋਟੀ ਦੀਆਂ। ਪਾਣੀ ਦੀ ਚਿੰਤਾ ਇਤਨੀ ਨਹੀਂ ਹੈ, ਪਾਣੀ ਦੀ ਬਾਰਿਸ਼ ਹੁੰਦੀ ਏ, ਰੋਟੀਆਂ ਦੀ ਬਾਰਿਸ਼ ਨਹੀਂ ਹੁੰਦੀ। ਪਾਣੀ ਦੇ ਤੇ ਦਰਿਆ ਵੀ ਚਲਦੇ ਨੇ, ਰੋਟੀਆਂ ਦੇ ਦਰਿਆ ਨਹੀਂ ਚਲਦੇ। ਪਾਣੀ ਦੀਆਂ ਵੱਡੀਆਂ ੨ ਝੀਲਾਂ ਤੇ ਸਰੋਵਰ ਵੀ ਹੁੰਦੇ ਨੇ, ਸਾਗਰ ਵੀ ਹੈ। ਰੋਟੀਆਂ ਦਾ ਸਾਗਰ ਕੋਈ ਨਹੀਂ। ਫਿਰ ਹਰ ਜਗ੍ਹਾ ਤੇ ਵੀ ਰੋਟੀ ਨਹੀਂ, ਜਿੱਥੇ ਰੋਟੀ ਹੈ, ਮਨੁੱਖ ਨੂੰ ਓਥੇ ਜਾਣਾ ਪਵੇਗਾ। ਮਨੁੱਖ ਦੀ ਸਾਰੀ ਗਰਦਸ਼ ਰੋਟੀ ਕਰਕੇ ਹੈ। ਮਹਾਰਾਜ ਕਹਿੰਦੇ ਨੇ:-

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥**

**nak nath khasam hath kirat dhakae dae |**

***The string through the nose is in the hands of the Lord Master; one's own actions drive him on.***

**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨॥**

**(ਅੰਗ ੬੫੩)**

**jehaa daanae tehaa khaanae Nanaka sach hae |2|**

***Wherever his food is, there he eats it; O Nanak, this is the Truth. ||2||***

ਦਾਣੇ ਹਰ ਜਗ੍ਹਾ ਕੋਈ ਨਹੀਂ ਹੁੰਦੇ। ਜਹਾ, ਜਿੱਥੇ ਹੈਨ। **ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥** ਇਹ ਬੜੀ ਸਚਾਈ ਏ, ਬੜੀ ਪ੍ਰਬਲ ਸਚਾਈ ਏ। ਦਾਣੇ ਜਿੱਥੇ ਪਏ ਨੇ ਇਹ ਜੀਵ ਨੂੰ ਖਿੱਚ ਕੇ ਲੈ ਜਾਣਗੇ। **ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥ ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥** ਮਹਾਰਾਜ ਕਹਿੰਦੇ ਨੇ,ਬੜੀ ਪ੍ਰਬਲ ਸਚਾਈ ਏ। ਜਿੱਥੇ ਦਾਣੇ ਪਏ ਨੇ, ਜਿੱਥੇ ਰਿਜ਼ਕ ਪਿਆ ਹੈ, ਰਿਜ਼ਕ ਖਿੱਚ ਕੇ ਮਨੁੱਖ ਨੂੰ ਓਥੇ ਲੈ ਜਾਂਦਾ ਹੈ। ਮਨੁੱਖ ਰਿਜ਼ਕ ਨੂੰ ਖਿੱਚ ਕੇ ਆਪਣੇ ਕੋਲ ਨਹੀਂ ਲਿਆਉਂਦਾ। ਰਿਜ਼ਕ ਖਿੱਚ ਕੇ ਉਸ ਨੂੰ ਆਪਣੇ ਕੋਲ ਲੈ ਜਾਂਦਾ ਹੈ। **ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥** ਹਰ ਮਨੁੱਖ ਦੇ ਦਾਣੇ ਗਿਣੇ ਮਿਣੇ ਨੇ:-

**.....ਲੇਖੈ ਖਾਣਾ ਖਾਉ ॥**

**(ਅੰਗ ੧੫)**

**.....laekhai khaanaa khaao |**

***As it is pre-ordained, they consume their food.***

ਬਹੁਤ ਖਾ ਰਿਹਾ ਹੈ, ਬਹੁਤ ਦਿਨ ਜੀ ਨਹੀਂ ਸਕੇਗਾ, ਦਾਣੇ ਛੇਤੀ ਮੁਕ ਜਾਣਗੇ। ਇਸ ਵਾਸਤੇ ਬਹੁਤ ਭਾਰੀ ਭਰਕਮ ਸਰੀਰ ਬਹੁਤ ਖਾਣ ਵਾਲੇ, ਉਹਨਾਂ ਦੇ ਦਾਣੇ ਛੇਤੀ ਮੁੱਕ ਜਾਂਦੇ ਨੇ। **ਜਹਾ ਦਾਣੇ**, ਜਿੱਥੇ ੨ ਮਨੁੱਖ ਦੇ ਦਾਣੇ ਪਏ ਨੇ, ਦੂਸਰਾ ਹਰ ਮਨੁੱਖ ਦੇ ਦਾਣੇ ਸੀਮਿਤ ਨੇ। ਜੀਵਨ ਭਰ ਚਿੰਤਾ ਦਾਨਿਆਂ ਦੀ ਹੈ, ਰੋਟੀ ਦੀ ਏ। ਇਹ ਗੱਲ ਵੱਖਰੀ ਹੈ, ਗੁਰਬਾਣੀ

ਪਰਮਾਤਮਾ, ਗੁਰੂ, ਰਿਜ਼ਕ/ ਰੋਟੀ ਅਤੇ ਸੰਤ ਨੂੰ ਬਰਾਬਰੀ ਦਾ ਦਰਜ਼ਾ ਦਿੰਦੀ ਹੈ। ਸੰਤ ਨੂੰ ਹੀ ਬ੍ਰਹਮ ਗਿਆਨੀ ਕਹਿੰਦੇ ਨੇ। ਕਿਧਰੇ ੨ ਸੰਤ ਨੂੰ ਸਾਧੂ ਵੀ ਆਖਿਆ ਹੈ ਪਰ ਬਹੁਤ ਜਗ੍ਹਾ ਨਹੀਂ ਕਿਧਰੇ ਕਿਧਰੇ।

**ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥੮॥੭॥**

(ਅੰਗ ੨੭੨)

ਇੱਥੇ ਸਾਧ ਦੇ ਅਰਥ ਵੀ ਸੰਤ ਹੈ, ਪਰ:-

**ਸਾਧੋ ਮਨ ਕਾ ਮਾਨੁ ਤਿਆਗਉ ॥**

(ਅੰਗ ੨੧੯)

ਇੱਥੇ ਸਾਧੂ ਦੇ ਅਰਥ ਨੇ ਸਾਧਨਾ ਕਰਨ ਵਾਲਾ, ਅਜੇ ਸੰਤ ਨਹੀਂ ਬਣਿਆ, ਅਜੇ ਤੇ ਅੰਦਰ ਅਭਿਮਾਨ ਹੈ, ਹੰਕਾਰ ਹੈ। ਅਜੇ ਅੰਦਰੋਂ ਹੰਕਾਰ ਨਹੀਂ ਨਿਕਲਿਆ। ਅਜੇ ਪੂਰਨ ਤੌਰ ਤੇ ਨਿਰੰਕਾਰ ਪ੍ਰਗਟ ਨਹੀਂ ਹੋਇਆ। ਇਸ ਵਾਸਤੇ ਗੁਰੂ ਤੇਗ ਬਹਾਦਰ ਸਾਹਿਬ ਜੀ ਮਹਾਰਾਜ ਕਹਿੰਦੇ ਨੇ, ਇਤਨੀ ਸਾਧਨਾ ਕਰਦਾ ਪਿਆ ਹੈਂ, ਇਸ ਨੂੰ ਵੀ ਕੱਢ, **ਸਾਧੋ ਮਨ ਕਾ ਮਾਨੁ ਤਿਆਗਉ ॥** ਇਹਨਾਂ ਚਾਰਾਂ ਨੂੰ ਬਰਾਬਰੀ ਦਾ ਦਰਜਾ ਦਿੱਤਾ ਹੈ, ਪਰਮਾਤਮਾ, ਗੁਰੂ, ਰਿਜ਼ਕ/ਰੋਟੀ ਅਤੇ ਸੰਤ। ਭਗਤ ਕਬੀਰ ਜੀ ਦਾ ਸ਼ਬਦ ਹੈ:-

**ਧੰਨੁ ਗੁਪਾਲ ਧੰਨੁ ਗੁਰਦੇਵ ॥**

(ਅੰਗ ੮੭੩)

ਪੂਜਣ ਯੋਗ ਹੈ ਗੋਪਾਲ। ਸੰਸਾਰ ਦੀ ਪਾਲਣਾ ਕਰਨ ਵਾਲਾ ਪ੍ਰਭੂ, ਪੂਜਣ ਯੋਗ ਹੈ। ਫਿਰ ਪੂਜਣ ਯੋਗ ਹੈ ਗੁਰੂ। ਗਿਆਨ ਕਰਕੇ, ਸ਼ਬਦ ਕਰਕੇ ਪਤਾ ਚਲਦਾ ਹੈ ਗੋਪਾਲ ਦਾ। ਫਿਰ ਪੂਜਣ ਯੋਗ ਹੈ ਅੰਨ, ਰੋਟੀ। ਇਹ ਪੇਟ ਵਿਚ ਪੈ ਜਾਏ ਗੁਰੂ ਵੀ ਚੰਗਾ ਲਗਦਾ ਹੈ, ਰੱਬ ਵੀ ਚੰਗਾ ਲਗਦਾ ਹੈ, ਨਹੀਂ ਤੇ ਦੋਵੇਂ ਹੀ ਨਹੀਂ ਚੰਗੇ ਲਗਦੇ। ਕਬੀਰ ਨੇ ਤੇ ਐਲਾਨੀਆ ਕਹਿ ਦਿੱਤਾ ਹੈ:-

**ਭੂਖੇ ਭਗਤਿ ਨ ਕੀਜੈ ॥**
**ਯਹ ਮਾਲਾ ਅਪਨੀ ਲੀਜੈ ॥**

(ਅੰਗ ੬੫੬)

ਐਹ ਪਕੜ, ਇਹ ਨਹੀਂ ਹੁੰਦਾ ਸਾਡੇ ਕੋਲੋਂ। ਭੁੱਖ ਦੇ ਵਿਚ ਭੋਜਨ ਯਾਦ ਆਉਂਦਾ ਹੈ, ਭਜਨ ਨਹੀਂ ਹੋ ਸਕਦਾ। ਰੋਜ਼ਾ, ਵਰਤ ਹੋ ਸਕਦਾ ਹੈ ਕੋਈ ਸਰੀਰ ਵਾਸਤੇ ਲਾਭਕਾਰੀ ਹੋਵੇ, ਚਲੋ ਕੁਝ ਦਿਨ ਸਰੀਰ ਨੂੰ ਮੇਹਦੇ ਨੂੰ ਰੈਸਟ (Rest) ਦੇਈਏ, ਲੇਕਿਨ ਇਹਦੇ ਨਾਲ ਕੋਈ ਪਰਮਾਤਮਾ ਯਾਦ ਆਉਂਦਾ ਹੋਵੇਗਾ? ਕਤਈ ਨਹੀਂ, ਭੁੱਖੇ ਮਨੁੱਖ ਨੂੰ ਭੋਜਨ ਯਾਦ ਆਉਂਦਾ ਹੈ, ਭਜਨ ਨਹੀਂ ਕਰ ਸਕਦਾ। **ਭੂਖੇ ਭਗਤਿ ਨ ਕੀਜੈ ॥** ਜੇ ਕਬੀਰ ਜੀ ਕਹਿੰਦੇ ਨੇ, ਭੁਖਿਆਂ ਭਗਤੀ ਨਹੀਂ ਹੁੰਦੀ ਤੇ ਫਿਰ ਕਿਸੇ ਕੋਲੋਂ ਵੀ ਨਹੀਂ ਹੁੰਦੀ। ਭੁੱਖ ਵਿਚ ਰੋਟੀ ਯਾਦ ਆਉਂਦੀ ਏ। ਜਿਸ ਦਿਨ ਵਰਤ ਰਖਿਆ ਹੋਇਆ ਹੋਵੇ, ਉਸ ਦਿਨ ਸਾਰਾ ਦਿਨ ਰੋਟੀ ਯਾਦ ਆਵੇਗੀ। ਕੋਈ ਰੱਬ ਯਾਦ ਨਹੀਂ ਆਵੇਗਾ। ਰੋਜ਼ਾ ਰਖਿਆ ਹੈ, ਸਾਰਾ ਦਿਨ ਇਸੇ ਹੀ ਉਡੀਕ ਵਿਚ, ਕਦੋਂ ਸੂਰਜ ਗਰੂਬ ਹੋਵੇ, ਸੰਧਿਆ ਹੋਵੇ ਤੇ ਰੋਜ਼ਾ ਖੋਲ੍ਹੀਏ। ਸਾਰਾ ਦਿਨ ਭੋਜਨ ਯਾਦ ਆਉਂਦਾ ਹੈ।

**ਧੰਨੁ ਗੁਪਾਲ ਧੰਨੁ ਗੁਰਦੇਵ ॥**
**ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥**

(ਅੰਗ ੮੭੩)

ਧੰਨਤਾ ਦੇ ਯੋਗ ਹੈ ਗੋਪਾਲ, ਧੰਨਤਾ ਦੇ ਯੋਗ ਹੈ ਗੁਰੂ, ਧੰਨਤਾ ਦੇ ਯੋਗ ਹੈ ਅੰਨ, ਰੋਟੀ। ਭੁੱਖਾ ਮਨੁੱਖ ਇੰਝ ਖਿੜ ਜਾਂਦਾ ਹੈ, ਜਿਵੇਂ ਕੰਵਲ ਦਾ ਫੁੱਲ। **ਧੰਨੁ ਅਨਾਦਿ ਭੂਖੇ ਕਵਲੁ ਟਹਕੇਵ ॥**

**ਧਨੁ ਓਇ ਸੰਤ ਜਿਨ ਐਸੀ ਜਾਨੀ ॥**
**ਤਿਨ ਕਉ ਮਿਲਿਬੋ ਸਾਰਿੰਗਪਾਨੀ ॥੧॥**

(ਅੰਗ ੮੭੩)

ਚੌਥਾ ਉਹ ਸੰਤ ਜਨ ਧੰਨਤਾ ਦੇ ਯੋਗ, ਪੂਜਣ ਯੋਗ ਜਿਨ੍ਹੇ ਇਸ ਅਸਲੀਅਤ ਨੂੰ ਜਾਣਿਆ ਹੈ ਕੀ? ਅੰਨ ਵੀ ਧੰਨ ਹੈ, ਅੰਨ ਵੀ ਪੂਜਣ ਯੋਗ ਹੈ। ਸੰਗਤ ਤੇ ਪੰਗਤ ਗੁਰੂ ਨੇ ਇਕੱਠੀ ਕਰ ਦਿੱਤੀ ਹੈ। ਭਜਨ ਤੇ ਭੋਜਨ ਇਕੱਠਾ ਕਰ ਦਿੱਤਾ ਹੈ। ਭਜਨ ਦਾ ਜਿਤਨਾ ਸਨਮਾਨ ਹੈ, ਭੋਜਨ ਦਾ ਵੀ ਉਤਨਾ। ਕਿਉਂਕਿ ਇਸ ਤੋਂ ਬਿਨਾਂ ਭਜਨ ਹੋ ਨਹੀਂ ਸਕੇਗਾ। ਸਰੀਰ ਬਣਿਆ ਭੋਜਨ ਤੋਂ ਹੈ। ਖ਼ੂਨ ਤੋਂ ਬਣਿਆ ਹੈ, ਬਿੰਦ ਤੋਂ ਬਣਿਆ ਹੈ। ਖ਼ੂਨ ਤੇ ਬਿੰਦ ਰੋਟੀ ਤੋਂ ਬਣਿਆ ਹੈ, ਭੋਜਨ ਤੋਂ ਬਣਿਆ ਹੈ। ਸਾਰੀ ਜ਼ਿੰਦਗੀ ਚਿੰਤਾ ਵੀ ਰੋਟੀ ਦੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਨੇ:-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥**

(ਅੰਗ ੧੦੭੨)

ਇਹ ਚਿੰਤਾ ਤੂੰ ਕਰਤੇ ਪੁਰਖ ਨੂੰ ਕਰਨ ਦੇ, ਜਿਸ ਨੇ ਬਣਾਇਆ ਹੈ ਜਗਤ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**

(ਅੰਗ ੪੭੩)

ਤੂੰ ਕੇਵਲ ਉੱਦਮ ਕਰ, ਉਸ ਦਾ ਚਿੰਤਨ ਕਰ, ਚਿੰਤਾ ਰੱਬ ਤੇ ਛੋੜ। ਕਿਉਂ? ਉਹਨੇ ਆਪਣੇ ਆਪ ਨਿਜ਼ਾਮ ਬਣਾਇਆ ਹੋਇਆ ਹੈ।

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥**

(ਅੰਗ ੧੩੦)

ਉਹ ਪ੍ਰਭੂ, ਜੀਵ ਦਾ ਜਨਮ ਬਾਅਦ ਵਿਚ ਕਰਦਾ ਹੈ, ਰਿਜ਼ਕ ਪਹਿਲੇ ਬਣਾ ਦਿੰਦਾ ਹੈ। ਪੰਗਤੀਆਂ ਬੜੀਆਂ ਕੀਮਤੀ ਨੇ, **ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥** ਜੀਵ ਬਾਅਦ ਵਿਚ ਪੈਦਾ ਹੁੰਦਾ ਹੈ। ਇਹ ਮੈਂ ਇਸ ਵਾਸਤੇ ਦੁਹਰਾ ਰਿਹਾ ਹਾਂ, ਸਾਰੀ ਬੇਈਮਾਨੀ, ਠੱਗੀ ਰੋਟੀ ਕਰਕੇ ਚਲਦੀ ਹੈ। ਸਾਰਾ ਅਨਰਥ ਰੋਟੀ ਕਰਕੇ ਚਲਦਾ ਹੈ। ਧਨ ਦਾ ਅੰਬਾਰ ਰੋਟੀਆਂ ਦਾ ਅੰਬਾਰ ਹੈ। ਮੈਨੂੰ ਮਿਲਦਾ ਰਹੇ, ਪੁੱਤਰਾਂ ਨੂੰ ਮਿਲਦਾ ਰਹੇ, ਪੋਤਰਿਆਂ ਨੂੰ ਮਿਲਦਾ ਰਹੇ, ਸਤ ਪੀੜ੍ਹੀਆਂ ਨੂੰ ਮਿਲਦਾ ਰਹੇ। ਇਹ ਨੋਟਾਂ ਦੇ ਬੰਡਲ ਰੋਟੀਆਂ ਦੇ ਬੰਡਲ ਦੇ ਇਲਾਵਾ ਹੋਰ ਕੁਛ ਵੀ ਨਹੀਂ। ਖਾਣੀ ਤੇ ਮਨੁੱਖ ਨੇ ਰੋਟੀ ਹੈ, ਹੋਰ ਕੀ ਏ। ਮਹਾਰਾਜ ਕਹਿੰਦੇ ਨੇ ਰਿਜ਼ਕ ਪਹਿਲੇ ਹੈ, ਜੀਵ ਦਾ ਜਨਮ ਬਾਅਦ ਵਿਚ ਹੈ।

ਪਰ ਸੰਸਾਰ ਵਿਚ ਵਿਸ਼ਨੂੰ ਦੀ ਪੂਜਾ ਹੈ ਕਿਉਂਕਿ ਲਕਸ਼ਮੀ ਉਹਦੇ ਨਾਲ ਹੈ। ਸ਼ਿਵਜੀ ਦੀ ਵੀ ਪੂਜਾ ਹੈ, ਵਿਸ਼ਨੂੰ ਤੋਂ ਬਾਅਦ। ਬਾਬਾ ਤੂੰ ਸਾਡਾ ਘਰ ਛੱਡ ਦੇਵੀਂ ਅੱਗੇ ਚਲਾ ਜਾਹ। ਇਕ ਦੀ ਪੂਜਾ ਲੋਭ ਕਰਕੇ ਹੈ, ਇਕ ਦੀ ਪੂਜਾ ਡਰ ਕਰਕੇ ਹੈ, ਭੈ ਕਰਕੇ ਹੈ, ਕਿਉਂ? ਇਕ ਕਿਸੇ ਦੇ ਘਰ ਚਲਾ ਜਾਂਦਾ ਹੈ ਤੇ ਉਥੋਂ ਕੋਈ ਨਾ ਕੋਈ ਜੀਵ ਲੈ ਆਉਂਦਾ ਹੈ, ਮੌਤ ਹੋ ਜਾਂਦੀ ਹੈ। ਮੌਤ ਦਾ ਦੇਵਤਾ ਹੈ। ਪਰਲੋ ਦਾ ਦੇਵਤਾ ਹੈ। ਇਕ ਦੀ ਡਰਦੇ ਮਾਰਿਆਂ ਪੂਜਾ ਹੈ, ਇਕ ਦੀ ਲੋਭ ਦੇ ਮਾਰਿਆਂ ਪੂਜਾ ਹੈ। ਮਨੁੱਖ ਜਿੱਥੇ ਵੀ ਸਲਾਮ ਕਰੇਗਾ, ਝੁਕੇਗਾ, ਜਾਂ ਤੇ ਲੋਭ ਕਰਕੇ ਝੁਕਦਾ ਹੈ, ਜਾਂ ਡਰ ਕਰਕੇ ਝੁਕਦਾ ਹੈ। ਹੋਰ ਕਿਸ ਕਰਕੇ ਝੁਕਦਾ ਹੈ?

ਹੋਰ ਕੋਈ ਕਾਰਣ ਨਹੀਂ ਹੈ। ਲੋਭ ਕਰਕੇ ਮਨੁੱਖ ਝੁਕਦਾ ਹੈ ਵਿਸ਼ਨੂੰ ਦੇ ਅੱਗੇ, ਤੂੰ ਰੋਜ਼ ਸਾਡੇ ਘਰ ਆ। ਤੂੰ ਆਵੇਂਗਾ ਲਕਸ਼ਮੀ ਆਵੇਗੀ। ਸ਼ਿਵਜੀ ਦੇ ਅੱਗੇ ਵੀ ਝੁਕਦਾ ਹੈ, ਬਾਬਾ ਬਾਕੀਆਂ ਦੇ ਘਰਾਂ ਵਿਚ ਜਾਵੀਂ, ਸਾਡਾ ਘਰ ਛੱਡ ਦੇਵੀਂ। ਸਾਡੇ ਘਰ ਤੋਂ ਲੰਘ ਜਾਵੀਂ।

ਜਦੋਂ ਮੈਂ ਇਹ ਗੱਲ ਛੇੜਦਾ ਹਾਂ, ਮੈਨੂੰ ਬਜ਼ੁਰਗਵਾਰ ਗਿਆਨੀ ਮਾਨ ਸਿੰਘ ਜੀ ਝੌਰ ਯਾਦ ਆ ਜਾਂਦੇ ਨੇ। ਕਿਉਂ? ਲੜੀਵਾਰ ਕਥਾ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੀਸ ਗੰਜ ਸਾਹਿਬ, ਦਿੱਲੀ ਆਰੰਭ ਹੋਈ ਸੀ, ਗ਼ਾਲਬਨ ਕੋਈ ੨੩ ਸਾਲਾਂ ਬਾਅਦ ਭੋਗ ਪਿਆ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ। ਉਹਦੇ ਵਿਚ ਉਹਨਾਂ ੨੩ ਸਾਲਾਂ ਵਿਚ ਗ਼ਾਲਬਨ ਕੋਈ ਦੋ ਢਾਈ ਸਾਲ ਮੈਂ ਕਥਾ ਕੀਤੀ ਹੋਣੀ ਹੈ, ਮਹੀਨਾ ਮਹੀਨਾ ਕਰਦੇ ਰਹੇ ਹਾਂ। ਇਸੇ ਤਰਹ ਗਿਆਨੀ ਮਾਨ ਸਿੰਘ ਜੀ ਕਰਦੇ ਰਹੇ, ਗਿਆਨੀ ਰਣਜੀਤ ਸਿੰਘ ਜੀ ਪਾਰਸ ਕਰਦੇ ਰਹੇ, ਹੋਰ ਬਹੁਤ ਸਾਰੇ ਵਿਦਵਾਨ। ੨੩ ਸਾਲਾਂ ਬਾਅਦ ਭੋਗ ਪਿਆ ਸੀ। ਭੋਗ ਦੇ ਸਮੇਂ ਵੀ ਦਾਸ ਨੂੰ ਬੁਲਾਇਆ ਗਿਆ ਸੀ, ਬਈ ਰਾਗਮਾਲਾ ਦੀ ਕਥਾ ਤੁਸੀਂ ਆ ਕੇ ਕਰੋ। ਆਰੰਭਤਾ ਵੀ ਦਾਸ ਤੋਂ ਕਰਾਈ ਸੀ ਜਪੁਜੀ ਸਾਹਿਬ ਦੀ, ਮੈਨੂੰ ਅਜੇ ਤਕ ਯਾਦ ਹੈ। ਬਹੁਤ ਪੁਰਾਣੀ ਗੱਲ। ਆਸਨਸੋਲ ਤੋਂ ਸਵੇਰੇ ਮੈਂ ਅੰਮ੍ਰਿਤ ਵੇਲੇ ਦਿੱਲੀ ਉਤਰਿਆ। ਸੀਸ ਗੰਜ ਸਾਹਿਬ ਗਏ, ਇਸ਼ਨਾਨ-ਪਾਨ ਤੋਂ ਬਾਅਦ ਮੈਂ ਅੰਦਰ ਦਰਸ਼ਨ ਕਰਨ ਲਈ ਗਿਆ ਤੇ ਮਾਨ ਸਿੰਘ ਜੀ ਝੌਰ ਕਥਾ ਕਰ ਰਹੇ ਸਨ, ਜਪੁਜੀ ਸਾਹਿਬ ਦੀ ਇਸ ਪਉੜੀ ਦੀ:-

**ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥**
eaekaa maaee jugat viaaee tin chaelae paravaan |
*The One Divine Mother conceived and gave birth to the three deities.*

ਇਸਲਾਮੀ ਮਨੌਤ ਦੇ ਮੁਤਾਬਿਕ, ਉਤਪੱਤੀ, ਪਾਲਣਾ ਤੇ ਨਾਸ, ਜੋ ਕਿਆਮਤ ਮੰਨਦੇ ਨੇ, ਇਸ ਦਾ ਨਿਖੇੜਾ ਕਰਨ ਤੋਂ ਬਾਅਦ ਉਹ ਫਿਰ ਸਨਾਤਨ ਮੱਤ ਦੀ ਰੂਪ ਰੇਖਾ ਬਿਆਨ ਕਰ ਰਹੇ ਸਨ। ਬਾਅਦ ਵਿਚ ਫਿਰ ਗੁਰੂ ਘਰ ਦੀ ਰੂਪ ਰੇਖਾ:-

**ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥**
ouhu vaekhai ounaa nadar na aavai bahutaa eaehu viddaan |
*He watches over all, but none see Him. How wonderful this is!*

ਇਹ ਸਾਰੀ ਖੇਡ ਉਤਪੱਤੀ ਪਾਲਣਾ ਪਰਮਾਤਮਾ ਪ੍ਰਭੂ ਦੇ ਕੋਲ ਹੈ, ਇਕੋ ਕੋਲ ਹੈ। ਉਹ ਇਕੋ ਹੀ ਸ਼ਕਤੀ ਏ, ਉਸੇ ਤੋਂ ਉਤਪੱਤੀ ਹੁੰਦੀ ਏ, ਉਸੇ ਤੋਂ ਪਾਲਣਾ ਹੁੰਦੀ ਏ, ਉਸੇ ਤੋਂ ਨਾਸ ਹੁੰਦਾ ਹੈ। ਸ਼ਕਤੀ ਇਕ ਹੈ, ਉਸੇ ਇਕ ਤੋਂ ਇਹ ਸਾਰੀ ਅਨੇਕਤਾ ਦਾ ਜਨਮ ਹੁੰਦਾ ਹੈ। ਜਿਸ ਨੂੰ ਕਲਗ਼ੀਧਰ ਪਾਤਸ਼ਾਹ ਕਹਿੰਦੇ ਨੇ:-

**ਅਮਾਨ ਹੈਂ। ਨਿਧਾਨ ਹੈਂ। ਅਨੇਕ ਹੈਂ। ਫਿਰਿ ਏਕ ਹੈਂ ।।੪੩।।**
**(ਜਾਪੁ ਸਾਹਿਬ)**
amaan hai | nidhaan hai | anaek hai | fir eaek hai |43|

ਅਨੇਕ ਹੁੰਦਾ ਹੋਇਆ ਉਹ ਇਕ ਹੈ ਔਰ ਇਕ ਹੁੰਦਾ ਹੋਇਆ ਉਹ ਅਨੇਕ ਹੈ ਪਰ ਇਕ ਹੁੰਦਾ ਹੋਇਆ ਅਨੇਕ ਕਿਉਂ ਹੈ। ਸਾਗਰ ਇਕ ਹੈ, ਲਹਿਰਾਂ ਅਨੇਕ ਨੇ। ਸੂਰਜ ਇਕ ਹੈ, ਕਿਰਨਾਂ ਅਨੇਕ ਨੇ। ਪਰ ਇਹ ਇਕ ਅਨੇਕ ਕਿਉਂ ਹੋਇਆ ਹੈ, ਇਹਨੂੰ ਵੀ ਗੁਰੂ

ਗੋਬਿੰਦ ਸਿੰਘ ਜੀ ਮਹਾਰਾਜ਼ ਖੋਲ੍ਹਦੇ ਨੇ:-

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ।**
**eaek moorat anaek darasan keen roop anaek ||**
**ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧ ॥**

**(ਜਾਪ ਸਾਹਿਬ)**

**khael khael akhael khaelan ant ko fir eaek ||81||**

ਅਨੇਕਤਾ ਉਸ ਦਾ ਤਮਾਸ਼ਾ ਹੈ, ਖੇਲ ਹੈ, ਇਕ ਉਸ ਦਾ ਸਰੂਪ ਹੈ, ਉਸ ਦੀ ਹੋਂਦ ਹੈ। ਅਨੇਕਤਾ ਉਸ ਦਾ ਖੇਲ ਹੈ, ਅਨੇਕਤਾ ਉਸ ਦਾ ਤਮਾਸ਼ਾ ਹੈ:-

**ਆਵਨ ਜਾਨੁ ਇਕੁ ਖੇਲੁ ਬਨਾਇਆ ॥**
**aavan jaan eik khael banaaeiaa |**
*The One has created the drama of coming and going.*

**ਆਗਿਆਕਾਰੀ ਕੀਨੀ ਮਾਇਆ ॥**

**(ਅੰਗ ੨੯੪)**

**aagiaakaaree keenee maaeiaa |**
*He made Maya subservient to His Will.*

-----

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ।**
**ਖੇਲ ਖੇਲਿ ਅਖੇਲ ਖੇਲਨ ਅੰਤ ਕੋ ਫਿਰਿ ਏਕ ॥੮੧ ॥**

ਉਹ ਤਿੰਨੇ ਪਹਿਲੂ ਬਿਆਨ ਕਰ ਰਹੇ ਸਨ। ਇਸਲਾਮ ਦੇ, ਕਿਆਮਤ ਵਾਲੇ ਦਿਨ ਅਜ਼ਰਾਈਲ ਫ਼ਰਿਸ਼ਤਾ ਫ਼ਨੀਰੀ ਵਜਾਏਗਾ, ਕਬਰਾਂ ਵਿਚੋਂ ਰੂਹਾਂ ਨਿਕਲਣਗੀਆਂ, ਖ਼ੁਦਾ ਦੇ ਹਜ਼ੂਰ ਪੇਸ਼ ਹੋਣਗੀਆਂ। ਮੁਹੰਮਦ ਸਾਹਿਬ ਜਿੰਨ੍ਹਾਂ ੨ ਦੀ ਹਾਮੀ ਭਰਣਗੇ, ਉਹਨਾਂ ਲਈ ਜੰਨਤ, ਜਿੰਨ੍ਹਾਂ ਦੀ ਹਾਮੀ ਉਹ ਨਹੀਂ ਭਰਣਗੇ, ਉਹਨਾਂ ਲਈ ਦੋਜ਼ਖ। ਚੂੰਕਿ ਦਾਸ ਪਿਛੋਂ ਫਰੰਟੀਅਰ ਤੋਂ ਆਇਆ ਹੈ। ਫਰੰਟੀਅਰ ਦੇ ਜਿਹੜੇ ਛੇ ਜ਼ਿਲੇ ਸਨ, ਅਕਸਰ ਓਥੇ ਪਸ਼ਤੋ, ਫ਼ਾਰਸੀ ਆਮ ਚਲਦੀ ਸੀ। ਪੜ੍ਹਾਈ ਲਿਖਾਈ ਵਿਚ ਵੀ ਇਸਲਾਮੀ ਸਾਹਿਤ ਕਾਫ਼ੀ ਛਾਇਆ ਹੋਇਆ ਸੀ ਔਰ ਬਾਬੇ ਫਰੀਦ ਦੀ ਇਹ ਜਿਹੜੀ ਪੰਗਤੀ ਹੈ:-

**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**

-----

**ਫਰੀਦਾ ਮਹਲ ਨਿਸਖਣ ਰਹਿ ਗਏ ਵਾਸਾ ਆਇਆ ਤਲਿ ॥**
**ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥**

**(ਅੰਗ ੧੩੮੩)**

ਓਧਰ ਦੇ ਪਠਾਣ ਮੁਸਲਮਾਣ ਵੀਰ ਕਹਿੰਦੇ ਸਨ ਗੁਰੂ ਗ੍ਰੰਥ ਸਾਹਿਬ ਵਿਚ ਵੀ ਲਿਖਿਆ ਹੈ। ਰੂਹਾਂ ਕਬਰਾਂ ਵਿਚ ਪਈਆਂ ਰਹਿੰਦੀਆਂ ਨੇ। ਗੋਰਾਂ, ਕਬਰਾਂ ਨੂੰ ਕਹਿੰਦੇ ਨੇ। **ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥** ਕਬਰਾਂ ਨੂੰ ਮਲ ਕੇ ਰੂਹਾਂ ਬੈਠ ਜਾਂਦੀਆਂ ਨੇ। ਕਦੋਂ ਤਕ, ਜਦੋਂ ਤਕ ਕਿਆਮਤ ਨਹੀਂ ਆਉਂਦੀ, ਉਦੋਂ ਤਕ।

ਭਾਰਤ ਵਿਚ ਮਨੌਤ ਹੈ ੧੩ ਦਿਨਾਂ ਤੋਂ ਬਾਅਦ ਰੂਹ ਕਿਧਰੇ ਨਾ ਕਿਧਰੇ ਗਰਭ ਵਿਚ

ਪਰਵੇਸ਼ ਕਰ ਜਾਂਦੀ ਏ। ਆਪਣੇ ਸੰਸਕਾਰਾਂ ਦੇ ਮੁਤਾਬਿਕ ਮਾਂ ਲੱਭ ਪੈਂਦੀ ਏ। ਵੱਧ ਤੋਂ ਵੱਧ ੪੦ ਦਿਨ। ਉਹ ਕਿਧਰੇ ਨਾ ਕਿਧਰੇ ਗਰਭ ਵਿਚ ਪਰਵੇਸ਼ ਕਰ ਜਾਂਦੀ ਏ। ਪਰ ਇਹ ਰੂਹਾਂ ਸਾਰੇ ਬ੍ਰਹਿਮੰਡ ਦੇ ਵਿਚ ਨੇ, ਜੋ ਰੋਜ਼ ਜਨਮ ਲੈ ਰਹੀਆਂ ਨੇ। ਲੱਖਾਂ ਮਨੁੱਖੀ ਬੱਚੇ ਸੰਸਾਰ ਵਿਚ ਰੋਜ਼ ਜਨਮ ਲੈ ਰਹੇ ਨੇ, ਲੱਖਾਂ ਦੀਆਂ ਰੋਜ਼ ਅਰਥੀਆਂ ਉੱਠ ਰਹੀਆਂ ਨੇ। ਲੱਖਾਂ ਹੀ ਰੋਜ਼ ਚਿਤਾਵਾਂ ਜੱਲ ਰਹੀਆਂ ਨੇ ਕਬਰਾਂ ਬਣ ਰਹੀਆਂ ਨੇ ਔਰ ਲੱਖਾਂ ਹੀ ਮਨੁੱਖੀ ਬੱਚੇ ਰੋਜ਼ ਜਨਮ ਲੈ ਰਹੇ ਨੇ।

ਇਸਲਾਮੀ ਤੌਰ ਤਰੀਕੇ ਤੋਂ ਬਾਅਦ, ਉਹਨਾਂ ਨੇ ਜੋ ਸਨਾਤਨ ਮਤ ਦਾ ਪਹਿਲੂ ਲਿਆ, ਮੈਂ ਤੇ ਮੱਥਾ ਟੇਕਣ ਗਿਆ ਸੀ। ਬਹੁਤ ਪੁਰਾਣੀ ਗੱਲ ਗ਼ਾਲਬਨ ਪੈਂਤੀ ਚਾਲੀ ਸਾਲ ਪੁਰਾਣੀ ਗੱਲ ਹੋਵੇਗੀ ਤੇ ਬਜ਼ੁਰਗ ਸਨ ਉਹ, ਕਥਾ ਕਰ ਰਹੇ ਸਨ, ਮੈਂ ਕਿਹਾ ਬੈਠ ਕੇ ਸੁਣਦੇ ਹਾਂ ਭਾਵੇਂ ਮੈਂ ਸਾਰੀ ਰਾਤ ਦਾ ਸਫ਼ਰ ਕਰ ਕੇ ਥਕਿਆ ਹੋਇਆ ਸੀ। ਮੈਂ ਸੋਚਿਆ ਬਜ਼ੁਰਗ ਨੇ, ਅਨੁਭਵੀ ਪੁਰਸ਼ ਨੇ, ਸੁਣਦੇ ਹਾਂ। ਉਹ ਸੁਣਾਉਣ ਲੱਗੇ, ਵਿਸ਼ਨੂੰ ਰਿਜ਼ਕ ਦਾਤਾ ਹੈ। ਕਹਿਣ ਲੱਗੇ ਜਦ ਉਹ ਜੀਵਾਂ ਦਾ ਰਿਜ਼ਕ ਬਣਾਉਣ ਲੱਗਾ ਤੇ ਜੀਵਾਂ ਦੀਆਂ ਬੜੀਆਂ ਬੜੀਆਂ ਲੰਬੀਆਂ ੨ ਕਤਾਰਾਂ, ਪੰਛੀਆਂ ਦੀ ਲਾਇਨ, ਪਸ਼ੂ ਪਕਸ਼ੀ ਕੀੜੇ ਮਕੌੜੇ ਔਰ ਦੇਣ ਵਾਲਾ ਵਿਸ਼ਨੂੰ। ਉਹਦੇ ਦੋਵੇਂ ਪਾਸੇ ਦਾਣੇ ਪਏ ਸਨ। ਉਹ ਕਿਸੇ ਦੀ ਝੋਲੀ ਵਿਚ ਦੋ ਮੁੱਠਾਂ ਪਾ ਦਿੰਦਾ ਹੈ, ਕਿਸੇ ਦੀ ਝੋਲੀ ਵਿਚ ਇਕ। ਕਿਸੇ ਦੀ ਝੋਲੀ ਵਿਚ ਅੱਧੀ। ਕਿਸੇ ਦੀ ਝੋਲੀ ਵਿਚ ਚਾਰ ਚਾਰ, ਪੰਜ ਪੰਜ ਦਫ਼ਾ ਵੀ ਮੁੱਠਾਂ ਪਾ ਦਿੰਦਾ ਹੈ ਔਰ ਚਲਤਾ ਕਰੀ ਜਾ ਰਿਹਾ ਹੈ। ਉਹਨਾਂ ਦੇ ਕਹਿਣ ਦਾ ਅੰਦਾਜ਼। ਵਿਆਖਿਆ ਕਰਣ ਦਾ ਢੰਗ ਸੀ। ਕਹਿਣ ਲੱਗੇ ਉਸੇ ਹੀ ਲਾਇਨ ਦੇ ਵਿਚ ਮੈਂ ਵੀ ਖੜਾ ਸੀ, ਇੰਝ ਕਹਿਣ ਲੱਗੇ। ਉਸੇ ਹੀ ਕਤਾਰ ਵਿਚ ਮੈਂ ਵੀ ਖੜਾ ਸੀ। ਕਿਸੇ ਦੀ ਝੋਲੀ ਵਿਚ ਉਹ ਦੋ ਮੁੱਠਾਂ ਪਾ ਦਿੰਦੇ ਸਨ, ਕਿਸੇ ਦੀ ਝੋਲੀ ਵਿਚ ਚਾਰ, ਕਿਸੇ ਦੀ ਝੋਲੀ ਵਿਚ ਅੱਠ। ਕਿਸੇ ਦੀ ਝੋਲੀ ਵਿਚ ਅੱਧੀ ਮੁੱਠ ਤੇ ਚਲਤਾ ਕਰੀ ਜਾ ਰਹੇ ਸਨ। ਕਹਿਣ ਲੱਗੇ ਮੈਂ ਵੀ ਸੋਚਦਾ ਪਿਆ ਸੀ ਮੇਰੀ ਝੋਲੀ ਵਿਚ ਕਿੰਨਾ ਕੁ ਪਏਗਾ। ਮੇਰੀ ਝੋਲੀ ਵਿਚ ਉਹ ਕਿਤਨੇ ਮੁੱਠਾਂ ਦਾਣੇ ਪਾਵੇਗਾ। ਕਹਿੰਦੇ ਨੇ, ਮੇਰਾ ਵੀ ਨੰਬਰ ਆ ਗਿਆ ਮੈਂ ਵੀ ਝੋਲੀ ਅੱਡ ਕੇ ਖੜਾ ਹੋ ਗਿਆ। ਵਿਸ਼ਨੂੰ ਨੇ ਦੋ ਮੁੱਠਾਂ ਭਰੀਆਂ ਨੇ ਔਰ ਦਾਣੇ ਇੰਝ ਭੁੰਆਂ ਮਾਰੇ ਤੇ ਆਖਿਆ ਗਿਆਨੀ ਸਿੰਘ ਤੇਰੇ ਦਾਣੇ ਤੇ ਅਸੀਂ ਖਲੇਰ ਦਿੱਤੇ ਨੇ, ਜਾ ਆਪ ਹੀ ਲੱਭ ਲੈ, ਗਿਆਨੀ ਮਾਨ ਸਿੰਘ ਕਹਿਣ ਲੱਗੇ ਜਨਮ ਤੋਂ ਲੈ ਕੇ ਹੁਣ ਤਕ ਦਾਣੇ ਲੱਭਦੇ ਫਿਰਦੇ ਹਾਂ ਤੇ ਦਾਣੇ ਭਜਾਈ ਫਿਰਦੇ ਨੇ, ਜਿਸ ਦਿਨ ਦਾਣੇ ਮੁੱਕ ਗਏ ਮਾਨ ਸਿੰਘ ਮੁਕ ਜਾਏਗਾ, ਇੰਝ ਕਹਿਣ ਲਗੇ। ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥ ਪ੍ਰਥਮ ਜਿੱਥੇ ਦਾਣੇ ਪਏ ਨੇ, ਜਿਤਨੇ ਦਾਣੇ ਪਏ ਨੇ, ਓਨੇ ਹੀ ਮਨੁੱਖ ਖਾ ਸਕਦਾ ਹੈ, ਉਸ ਤੋਂ ਜ਼ਿਆਦਾ ਨਹੀਂ।

**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥**

ਤਨ ਰੋਟੀ ਏ, ਰੋਟੀ ਤੋਂ ਬਣਿਆ ਹੈ। ਜੀਵਨ ਭਰ ਚਿੰਤਾ ਵੀ ਰੋਟੀ ਦੀ ਏ। ਭਾਵ, ਇਸ ਨੂੰ ਕਹਿੰਦੇ ਨੇ ਸਰੀਰਕ ਜ਼ਿੰਦਗੀ, ਤੇ ਸਰੀਰਕ ਜ਼ਿੰਦਗੀ ਤੇ ਪਸ਼ੂ ਵੀ ਬਤੀਤ ਪਏ ਕਰਦੇ ਨੇ। ਉਹ ਵੀ ਸਾਰਾ ਦਿਨ ਦਾਣਾ ਦੁਣਕਾ ਲੱਭਦੇ ਨੇ, ਰਿਜ਼ਕ ਲੱਭਦੇ ਨੇ। ਇਸ ਹਿਸਾਬ ਵਿਚ ਮਨੁੱਖ ਤੇ ਪਸ਼ੂ ਵਿਚ ਕੋਈ ਅੰਤਰਾ ਨਹੀਂ ਹੈ। **ਅਗਰ ਰਿਜ਼ਕ ਦੀ ਚਿੰਤਾ ਦੇ ਨਾਲ ਨਾਲ ਰਾਜ਼ਕ ਰਹੀਮ ਦਾ ਚਿੰਤਨ ਨਹੀਂ ਹੈ ਤੇ ਮਨੁੱਖ ਤੇ ਪਸ਼ੂ ਵਿਚ ਕੋਈ ਵੀ ਫ਼ਰਕ ਨਹੀਂ ਹੈ।** ਤੁਸੀਂ ਆਖੋਗੇ ਅਸੀਂ ਰਿਜ਼ਕ ਲਈ ਸਾਰਾ ਦਿਨ ਭਜਦੇ ਹਾਂ, ਸਾਡੇ ਨਾਲੋਂ ਵੀ ਜ਼ਿਆਦਾ ਭੱਜਦੇ ਨੇ ਪਸ਼ੂ ਤੇ ਪੰਛੀ, ਬੜੀ ਦੂਰ ਦੂਰ ਤਕ ਚਲੇ ਜਾਂਦੇ ਨੇ। ਪੰਛੀ ਵੀ ਇਕ ਮੁਲਕ ਤੋਂ ਦੂਜੇ ਮੁਲਕ ਆ ਜਾਂਦੇ ਨੇ। ਅਕਤੂਬਰ ਦੇ ਮਹੀਨੇ ਵਿਚ ਸਾਏਬੇਰੀਆ ਦੇ ਤਮਾਮ ਪੰਛੀ ਭਾਰਤ ਆ ਜਾਂਦੇ ਨੇ। ਭਾਰਤ ਵਿਚ ਰਾਜਸਥਾਨ ਦੀਆਂ ਝੀਲਾਂ ਵਿਚ ਆ ਜਾਂਦੇ ਨੇ,

ਓਥੇ ਇਤਨੀ ਬਰਫ਼ ਪੈ ਜਾਂਦੀ ਹੈ ਰਿਜ਼ਕ ਮਿਲਦਾ ਨਹੀਂ। ਬਰਫ਼ ਵਿਚ ਰਿਜ਼ਕ ਲੱਭਣਾ ਔਖਾ ਹੋ ਜਾਂਦਾ ਹੈ, ਇੱਥੇ ਆ ਜਾਂਦੇ ਨੇ। ਫਿਰ ਮਾਰਚ ਅਪਰੈਲ ਜੈਸੇ ਸਾਏਬੇਰੀਆ ਵਿਚ ਬਰਫ਼ ਥੰਮਦੀ ਏ, ਬਰਫ਼ ਪਿਘਲਦੀ ਏ ਫਿਰ ਵਾਪਸ। ਐਨੀ ਦੂਰ ਉਹ ਰਿਜ਼ਕ ਲੱਭਣ ਲਈ ਜਾਂਦੇ ਨੇ। ਗ਼ਾਲਬਨ ਛੇ ਸਤ ਹਜ਼ਾਰ ਮੀਲ ਦੀ ਯਾਤਰਾ ਉਹ ਕਰਦੇ ਨੇ ਔਰ ਭਾਰਤ ਆਉਂਦੇ ਨੇ। ਪੰਛੀ ਰਿਜ਼ਕ ਲੱਭਣ ਵਾਸਤੇ ਬਹੁਤ ਦੂਰ ਦੂਰ ਚਲੇ ਜਾਂਦੇ ਨੇ। ਚਿੜੀਆਂ ਰੋਜ਼ ਦੂਰ ਚਲੀਆਂ ਜਾਂਦੀਆਂ ਨੇ।

ਰਿਜ਼ਕ ਦੀ ਤਲਾਸ਼ ਤੇ ਰਿਜ਼ਕ ਵਿਚ ਹੀ ਜੀਵਨ ਬਤੀਤ ਕਰੰਨਾ, ਮਨੁੱਖ ਤੇ ਪਸ਼ੂ ਵਿਚ ਕੋਈ ਅੰਤਰਾ ਨਹੀਂ ਹੈ ਔਰ ਜਿਤਨੀ ਜਿਸ ਮਨੁੱਖ ਨੂੰ ਰਿਜ਼ਕ ਦੀ ਚਿੰਤਾ ਹੋਵੇ ਮੈਨੂੰ ਕਹਿਣ ਦੇਣਾ ਤੇ ਮੁਆਫ਼ ਕਰਨਾ, ਉਤਨਾ ਹੀ ਉਹ ਮੋਟੀ ਅਕਲ ਦਾ ਬੰਦਾ ਹੋਵੇਗਾ। ਬਾਰੀਕ ਮੱਤ ਨਹੀਂ ਹੋਵੇਗੀ, ਸਿਰਫ਼ ਰੋਟੀ। ਸਿਰਫ਼ ਰਿਜ਼ਕ, ਸਿਰਫ਼ ਧਨ। ਧਨ ਕੀ ਏ ਰਿਜ਼ਕ ਹੈ, ਹੋਰ ਕੀ ਏ, ਹੋਰ ਕੁਛ ਵੀ ਨਹੀਂ। ਇਹ ਮਨੁੱਖ ਬੜੀ ਮੋਟੀ ਅਕਲ ਦਾ ਹੋਵੇਗਾ, ਇਸ ਦੇ ਲਈ ਕਥਾ ਕੀਰਤਨ ਸੁਣਨਾ ਔਖਾ ਹੋਵੇਗਾ, ਨਹੀਂ ਸੁਣ ਸਕਦਾ। ਊਂਘਦਾ ਰਹੇਗਾ। ਔਖਾ ਹੋ ਕੇ ਬੈਠੇਗਾ। ਤਾਲ ਮੇਲ ਨਹੀਂ ਬੈਠਦਾ। ਰਿਜ਼ਕ ਨਾਲ ਤਾਲ ਮੇਲ ਬੈਠ ਸਕਦਾ ਹੈ। ਰਾਜ਼ਕ ਰਹੀਮ ਨਾਲ ਤਾਲ ਮੇਲ ਨਹੀਂ ਬੈਠਦਾ। ਚਿੰਤਾ ਰਿਜ਼ਕ ਦੀ, ਰਿਜ਼ਕ ਦੀ ਚਿੰਤਾ ਗੁਰਬਾਣੀ ਰੋਕਦੀ ਹੈ, ਨਾ ਕਰ। **ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥** ਤੂੰ ਚਿੰਤਨ ਕਰ ਚਿੰਤਾ ਨਾ ਕਰ। ਰਿਜ਼ਕ ਦੀ ਚਿੰਤਾ ਰਾਜ਼ਕ ਰਹੀਮ ਕਰੇਗਾ, ਰਾਜ਼ਕ ਰਹੀਮ ਦਾ ਚਿੰਤਨ ਤੂੰ ਕਰਨਾ ਹੈ।

ਪਹਿਲੇ ਪੜਾਅ ਵਿਚ ਮਨੁੱਖ ਸਿਰਫ਼ ਕਰਮ ਕਾਂਡੀ ਏ। ਕਰਮ ਕਰ ਰਿਹਾ ਹੈ। ਅੱਜ ਤਕ ਇਸ ਨੂੰ ਇਹ ਬੋਧ ਹੋਇਆ ਹੈ ਕਿ ਕਰ ਕਰ ਕੇ ਧਨ ਮਿਲਦਾ ਹੈ, ਕਰ ਕਰ ਕੇ ਰਿਜ਼ਕ ਮਿਲਦਾ ਹੈ, ਕਰ ਕਰ ਕੇ ਪਦਾਰਥ ਮਿਲਦੇ ਨੇ, ਪਰਮਾਤਮਾ ਵੀ ਕਰ ਕਰ ਕੇ ਮਿਲੇਗਾ। ਕਰਨ ਨਾਲ ਮਿਲੇਗਾ।

ਦੂਸਰਾ, ਅੱਜ ਤਕ ਜੋ ਮਿਲਿਆ ਹੈ ਬਾਹਰੋਂ ਹੀ ਮਿਲਿਆ ਹੈ, ਪਰਵਾਰ ਦੇ ਸੰਬੰਧ ਜੁੜੇ ਨੇ ਬਾਹਰੋਂ ਹੀ ਜੁੜੇ ਨੇ। ਧਨ ਸੰਪਦਾ ਮਿਲੀ ਹੈ ਬਾਹਰੋਂ ਮਿਲੀ ਹੈ, ਪ੍ਰਭੁਤਾ ਮਿਲੀ ਹੈ, ਬਾਹਰੋਂ ਮਿਲੀ ਹੈ। ਮਹਿਲ ਮਾੜੀਆਂ ਮਿਲੀਆਂ ਨੇ ਬਾਹਰੋਂ ਮਿਲੀਆਂ ਨੇ, ਮਾਣ ਮਰਯਾਦਾ ਮਿਲੀ ਹੈ, ਬਾਹਰੋਂ ਮਿਲੀ ਹੈ। ਸੋ ਸੋਚਦਾ ਹੈ ਪਰਮਾਤਮਾ ਵੀ ਸ਼ਾਇਦ ਕਿਧਰੇ ਬਾਹਰੋਂ ਮਿਲੇ, ਕਿਸੇ ਤੀਰਥ ਤੇ, ਕਿਸੇ ਗੁਫ਼ਾ ਤੇ ਪਹਾੜ ਤੇ। ਕਿਉਂਕਿ ਅੱਜ ਤਕ ਜੋ ਕੁਛ ਮਿਲਿਆ ਹੈ, ਬਾਹਰੋਂ ਮਿਲਿਆ ਹੈ। ਪਰ ਕਰਮ ਕਰਦਿਆਂ ੨ ਕਥਾ ਕੀਰਤਨ ਸੁਣਦਿਆਂ ੨, ਜਪ ਕਰਦਿਆਂ ਕਰਦਿਆਂ, ਹੈਗਾ ਤੇ ਸਰੀਰਕ ਕਰਮ ਸੀ। ਮਨ ਸ਼ਾਮਿਲ ਹੋ ਗਿਆ ਹੈ। ਆਰੰਭਤਾ ਕਰਮ ਕਾਂਡ ਤੋਂ ਹੋਈ ਸੀ ਪਰ ਹੁਣ ਉਪਾਸ਼ਨਾ ਕਾਂਡ ਹੈ, ਕੇਵਲ ਕਰਮ ਕਾਂਡ ਨਹੀਂ, ਹੁਣ ਮਨ ਸ਼ਾਮਿਲ ਹੋ ਗਿਆ ਹੈ। ਮਨ ਵਿਚ ਚਾਉ ਪੈਦਾ ਹੋ ਗਿਆ ਹੈ ਔਰ ਨਿਰਭੈ ਹੋ ਗਿਆ ਹੈ ਮਨ।

ਤੀਸਰਾ ਪੜਾਅ ਆ ਗਿਆ ਹੈ ਅਤਿਅੰਤ ਬੈਰਾਗੀ ਹੋ ਗਿਆ ਹੈ ਮਨ। ਸੰਸਾਰ ਦੀ ਪਕੜ ਹੀ ਨਹੀਂ ਰਹੀ। ਪਹਿਲੇ ਤੇ ਸਮਝਦਾ ਸੀ ਸਭ ਕੁੱਝ ਸੰਸਾਰ ਹੀ ਸੰਸਾਰ ਹੈ। ਹੁਣ ਪਕੜ ਹੀ ਨਹੀਂ ਰਹੀ, ਬੈਰਾਗੀ ਹੋ ਗਿਆ ਹੈ। ਕੋਈ ਰਾਗ ਨਹੀਂ ਰਿਹਾ, ਕੋਈ ਪਕੜ ਨਹੀਂ ਰਹੀ। ਜਿਸ ਦੀ ਅਜੇ ਬੜ ਪ੍ਰਬਲ ਪਕੜ ਹੈ, ਉਹ ਤੀਜੇ ਪੜਾਅ ਵਿਚ ਨਹੀਂ ਹੈ। ਜਿਸ ਦੇ ਅੰਦਰ ਅਜੇ ਵੀ ਮਰਨ ਦਾ ਬੜਾ ਪ੍ਰਬਲ ਭੈ ਹੈ, ਉਹ ਤੇ ਦੂਜੇ ਵਿਚ ਵੀ ਨਹੀਂ ਹੈ ਤੇ ਜਿਹੜਾ ਕਰਮਾਂ ਵਿਚ ਪ੍ਰਵਿਰਤ ਹੀ ਨਹੀਂ ਹੋਇਆ, ਇਹ ਤੇ ਪਹਿਲੇ ਪੜਾਅ ਤੇ ਵੀ ਨਹੀਂ ਹੈ।

ਇਹ ਫ਼ੈਸਲਾ ਤੁਸੀਂ ਆਪ ਕਰਨਾ ਹੈ। ਮੈਂ ਆਪਣਾ ਫ਼ੈਸਲਾ ਕਰਨਾ ਹੈ, ਤੁਸੀਂ ਆਪਣਾ ਫ਼ੈਸਲਾ ਕਰਨਾ ਹੈ। ਕੋਈ ਮਨੁੱਖ ਕਿਸੇ ਦਾ ਫ਼ੈਸਲਾ ਨਹੀਂ ਕਰ ਸਕਦਾ। ਸਾਅਦੀ ਕਹਿੰਦੇ ਨੇ, ਤੂੰ ਖ਼ੁਦ ਬਾਮੁਨਸਫ਼ ਸ਼ੁਧ, ਆਪਣਾ ਫ਼ੈਸਲਾ ਤੂੰ ਆਪ ਕਰ, ਆਪਣਾ ਮੁਨਸਫ਼ ਆਪ ਬਣ ਤੂੰ ਕੀ ਏਂ। ਤੂੰ ਕੀ ਹੈਂ, ਦੂਜੇ ਨੂੰ ਕੀ ਪਤਾ ਤੂੰ ਕੀ ਹੈਂ। ਦੂਜਾ ਕਿਸ ਤਰਹ ਜਾਣ ਸਕਦਾ ਹੈ ਤੇਰੀ ਮਾਨਸਿਕ ਅਵਸਥਾ ਕੀ ਹੈ। ਇਸ ਵਾਸਤੇ ਆਪਣਾ ਫ਼ੈਸਲਾ ਤੂੰ ਖ਼ੁਦ ਕਰ। ਸਤਿਸੰਗੀ ਹੈਂ ਕਿ ਨਹੀਂ। ਇਹ ਫ਼ੈਸਲਾ ਦੂਸਰਾ ਨਹੀਂ ਕਰ ਸਕਦਾ। ਤੂੰ ਧਾਰਮਿਕ ਹੈਂ ਕਿ ਨਹੀਂ। ਬੈਰਾਗੀ ਹਿਰਦਾ ਜਦ ਸੰਸਾਰ ਦੀ ਪਕੜ ਹੀ ਨਹੀਂ ਰਹੀ ਤੇ ਲੋਭ ਸ਼ਾਂਤ ਹੋ ਜਾਂਦਾ ਹੈ, ਹੰਕਾਰ ਵੀ ਸ਼ਾਂਤ ਹੁੰਦਾ ਹੈ। ਵਾਸ਼ਨਾ ਵੀ ਬਿਸਰਾਮ ਵਿਚ ਜਾਂਦੀ ਏ। ਬੜੀ ਪ੍ਰਬਲ ਇਸ ਦੇ ਅੰਦਰ ਦਯਾ ਪੈਦਾ ਹੋ ਜਾਂਦੀ ਹੈ। ਕਿਸ ਦੇ ਉੱਤੇ ਦਯਾ, ਧਰਮ ਦੀ ਦੁਨੀਆ ਵਿਚ ਜੋ ਆਪਣੇ ਤੋਂ ਅੱਗੇ ਲੰਘ ਗਿਆ ਹੈ, ਉਸ ਦੇ ਉੱਪਰ ਤੇ ਉਹ ਸ਼ਰਧਾ ਕਰਦਾ ਹੈ ਪਰ ਜੋ ਪਛੜਿਆ ਹੋਇਆ ਹੈ, ਉਸ ਦੇ ਉੱਤੇ ਉਹ ਦਯਾ ਕਰਦਾ ਹੈ। ਸ਼ਰਧਾ ਤੇ ਦਯਾ ਪਰਗਾਟ ਹੁੰਦੀ ਏ। ਮੂਰਖ ਤੇ ਉਸ ਨੂੰ ਦਯਾ ਆ ਜਾਂਦੀ ਏ, ਵਿਚਾਰਾ ਪਛੜਿਆ ਹੋਇਆ ਹੈ। ਕਿਸੇ ਵੀ ਰੂਪ ਵਿਚ ਉਹ ਪਛੜਿਆ ਹੋਇਆ ਹੈ, ਬੈਰਾਗੀ ਮਨੁੱਖ ਦੀ ਮੈਂ ਪਹਚਾਨ ਦਸਾਂ, ਉਸ ਨੂੰ ਦਯਾ ਆਵੇਗੀ। ਸਿਆਣੇ ਤੇ ਉਸ ਨੂੰ ਸ਼ਰਧਾ ਆ ਜਾਂਦੀ ਏ। ਕਲਾ ਗਿਆਨ ਦੇ ਕਿਸੇ ਪਹਿਲੂ ਵਿਚ ਉਹ ਅੱਗੇ ਵਧਿਆ ਹੋਇਆ ਹੈ, ਉਸ ਦੇ ਉੱਪਰ ਉਹ ਸ਼ਰਧਾ ਕਰੇਗਾ। ਉਸ ਦੇ ਉੱਪਰ ਬੜੀ ਪ੍ਰਬਲ ਸ਼ਰਧਾ ਕਰੇਗਾ। ਇਹ ਗਿਆਨ ਚਾਹੇ ਕਿਸੇ ਕੋਲ ਹੋਵੇ। ਬੜੇ ਖੁਲ੍ਹੇ ਦਰਵਾਜ਼ੇ ਰਖੇ ਗੁਰੂ ਨਾਨਕ ਨੇ। ਦੇਖਿਆ ਇਹ ਗਿਆਨ ਫਰੀਦ ਕੋਲ ਵੀ ਹੈ, ਆਪਣੇ ਨਾਲ ਬੈਠਾਇਆ ਹੈ। ਇਹ ਸਾਰੀ ਬਾਣੀ ਗੁਰੂ ਨਾਨਕ ਆਪ ਇਕੱਠੀ ਕਰਦੇ ਰਹੇ ਨੇ। ਜਗ੍ਹਾ ੨ ਭਰਮਣ ਕਰਕੇ। ਇਤਿਹਾਸਿਕ ਸਬੂਤ ਮੌਜੂਦ ਨੇ, ਪੋਥੀ ਸਾਹਿਬ। ਦੇਖਿਆ ਹੈ, ਇਸ ਖੋਜ ਦੇ ਵਿਚ ਜੈ ਦੇਵ ਵੀ ਅੱਗੇ ਹੈ, ਰਾਮਾਨੰਦ ਵੀ ਅੱਗੇ ਹੈ, ਉਸ ਨੂੰ ਵੀ ਸੰਗਰਹਿ ਕੀਤਾ ਹੈ। ਇਹ ਸਾਰੇ ਹੀ ਪੁਰਸ਼ ਉਹ ਨੇ ਜੋ ਧਰਮ ਦੀ ਦੁਨੀਆ ਵਿਚ ਸ਼ਿਖਰ ਤੇ ਪਹੁੰਚੇ ਹੋਏ ਨੇ।

ਇਕ ਬੂੰਦ ਨੇ ਅਗਰ ਪਹਾੜਾਂ ਤੋਂ ਚਲ ਕੇ ਸਾਗਰ ਤਕ ਪਹੁੰਚਣਾ ਹੈ, ਇਕੱਲੀ ਨਹੀਂ ਪਹੁੰਚ ਸਕਦੀ। ਇਕੱਲਿਆਂ ਤੇ ਜ਼ਮੀਨ ਜਜ਼ਬ ਕਰ ਜਾਏਗੀ। ਇਕੱਲਿਆਂ ਤੇ ਸੂਰਜ ਦੀਆਂ ਕਿਰਨਾਂ ਸੁਕਾ ਕੇ ਰਖ ਦੇਣਗੀਆਂ। ਅਗਰ ਕੋਈ ਜੀਵਨਧਾਰਾ ਪਰਮਾਤਮਾ ਤਕ ਨਹੀਂ ਪਹੁੰਚੀ ਤੇ ਰਸਤੇ ਵਿਚ ਰੁਕ ਗਈ ਏ, ਯਾ ਤੇ ਪਦਾਰਥਾਂ ਨੇ ਜਜ਼ਬ ਕਰ ਲਿਆ ਹੁਣਾ, ਯਾ ਗ਼ਮਾਂ ਨੇ ਦੁੱਖਾਂ ਨੇ ਸੁਕਾ ਦਿੱਤਾ ਹੋਣਾ, ਹੋਰ ਕੀ ਏ। ਦੇਖ ਲੈਣਾ, ਧਨ, ਸੰਪਦਾ, ਪਦਾਰਥ ਇਤਨੇ ਵੱਧ ਗਏ ਨੇ, ਇਸੇ ਵਿਚ ਡੁੱਬ ਕੇ ਰਹਿ ਗਏ ਨੇ।

**.....ਹਮ ਦੇਖਾ ਤਹ ਡੂਬੀਅਲੇ ॥੧॥**

(ਅੰਗ ੩੫੭)

ਯਾ ਗ਼ਮ ਤੇ ਦੁੱਖ ਇਤਨੇ ਵੱਧ ਗਏ ਨੇ ਕਿ ਇਸੇ ਵਿਚ ਹੀ ਸੁੱਕ ਗਏ ਨੇ। ਡੱਬੇ ਹੋਏ ਮਿਲਣਗੇ, ਸੁੱਕੇ ਹੋਏ ਮਿਲਣਗੇ। ਬੂੰਦ ਸੁੱਕ ਗਈ ਨਹੀਂ ਚਲਦੀ ਪਈ। ਬੂੰਦ ਤੇ ਗ਼ਰਕ ਹੋ ਗਈ ਰੇਤ ਦੇ ਵਿਚ। ਜੀਵਨ ਡੱਬ ਗਿਆ ਪਦਾਰਥਾਂ ਵਿਚ, ਨਹੀਂ ਚਲ ਰਿਹਾ। ਜੀਵਨ ਸੁੱਕ ਗਿਆ ਗ਼ਮਾਂ ਤੇ ਦੁੱਖਾਂ ਵਿਚ, ਨਹੀਂ ਚਲ ਰਿਹਾ। ਇਸ ਇਕ ਬੂੰਦ ਨੂੰ ਕਰੋੜਾਂ, ਅਰਬਾਂ, ਖ਼ਰਬਾਂ ਬੂੰਦਾਂ ਦਾ ਸਹਾਰਾ ਲੈ ਕੇ, ਆਪਣੀ ਯਾਤਰਾ ਚਲਾਉਣੀ ਪੈਂਦੀ ਹੈ। ਸਹਾਰਾ ਰਵਿਦਾਸ ਦਾ ਵੀ ਲੈਣਾ ਪਵੇਗਾ, ਕਬੀਰ ਦਾ ਵੀ ਲੈਣਾ ਪਵੇਗਾ।

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥**

(ਅੰਗ ੩੪੭)

ਅੱਜ ਤਕ ਜਿੰਨ੍ਹਾਂ ਨੇ ਜਪ ਕੀਤਾ ਹੈ ਉਹਨਾਂ ਦੀ ਵਾਇਬਰੇਸ਼ਨ (Vibration) ਮੌਜੂਦ ਹੈ ਬ੍ਰਹਿਮੰਡ ਦੇ ਵਿਚ, ਉਹ ਵੀ ਸਹਾਇਕ ਨੇ। ਸਤਿਸੰਗ ਦੀ ਇਸ ਕਰਕੇ ਮਹਿਮਾ ਹੈ, ਕਿ ਇਕੋ ਹੀ ਮਨੁੱਖ ਚਾਹੇ ਜੁੜਿਆ ਹੋਵੇ ਤੇ ਬੜੀ ਪ੍ਰਬਲ ਉਸ ਦੇ ਅੰਦਰ ਸ਼ਰਧਾ ਹੋਵੇ ਅਤੇ ਰਸ ਹੋਵੇ ਉਹ ਸਾਰਿਆਂ ਦੀ ਫ਼ਿਜ਼ਾ ਬਦਲ ਦੇਵੇਗਾ। ਸਾਰਿਆਂ ਨੂੰ ਪ੍ਰਭਾਵਿਤ ਕਰੇਗਾ। ਇਕ ਨੇ ਵੀ ਸੈਂਟ (Scent) ਚੰਗ ਚੋਖਾ ਲਇਆ ਹੋਵੇ ਖ਼ੁਸ਼ਬੂ ਤੇ ਸਾਰਿਆਂ ਨੂੰ ਆ ਜਾਂਦੀ ਹੈ ਅਤੇ ਇਕ ਦੇ ਹੀ ਕਪੜਿਆਂ ਵਿਚ ਬੜੀ ਬਦਬੂ ਹੋਵੇ, ਭਿਅੰਕਰ ਬਦਬੂ ਤੇ ਕਈ ਦਿਨਾਂ ਦਾ ਇਸ਼ਨਾਨ ਵੀ ਨਾ ਕੀਤਾ ਹੋਵੇ।

**ਮੂਤ ਪਲੀਤੀ ਕਪੜੁ ਹੋਇ ॥**

(ਜਪੁਜੀ ਸਾਹਿਬ)

ਇਸ ਤਰਹ ਦੇ ਉਸ ਦੇ ਕਪੜੇ ਹੋਵਣ। ਹੈ ਤੇ ਇਕੋ ਹੀ ਬੰਦੇ ਕੋਲ ਬਦਬੂ ਸਾਰੇ ਮਾਹੌਲ ਨੂੰ ਬਦਬੂਦਾਰ ਕਰੇਗਾ। ਇਕ ਜੋ ਨਾਮ ਜਪਦਾ ਹੈ ਉਸ ਦੀਆਂ ਲਹਿਰਾਂ ਹੁੰਦੀਆਂ ਨੇ, ਇਕ ਜੋ ਦੁਸ਼ਟ ਹੁੰਦਾ ਹੈ ਉਸ ਦੀਆਂ ਲਹਿਰਾਂ ਹੁੰਦੀਆਂ ਨੇ। ਸੰਸਾਰ ਵਿਚ ਦੁਸ਼ਟ ਲਹਿਰਾਂ ਬਹੁਤ ਨੇ, ਕਿਉਂਕਿ ਸੰਸਾਰ ਵਿਚ ਚੰਗੇ ਮਨੁੱਖ ਬਹੁਤ ਥੋੜੇ ਨੇ। ਸੰਗਤ ਵਿਚ ਇਸ ਵਾਸਤੇ ਆਉਣਾ ਹੈ ਕਿ ਕਮ ਅਜ਼ ਕਮ ਥੋੜੀ ਦੇਰ ਵਾਸਤੇ ਤੇ ਦੁਸ਼ਟ ਮਨੁੱਖ ਵੀ ਆਪਣੇ ਦੁਸ਼ਟਪੁਣੇ ਨੂੰ ਰੋਕੀ ਰਖਦਾ ਹੈ, ਬਈ ਸਤਿਸੰਗ ਵਿਚ ਬੈਠਾ ਹਾਂ। ਤੇ ਇੱਥੇ ਵਾਇਬਰੇਸ਼ਨ, ਤਰੰਗਾਂ ਚੰਗੀਆਂ ਬਣ ਜਾਂਦੀਆਂ ਹਨ, ਮਦਦ ਕਰਦੀਆਂ ਨੇ। ਇਕ ਬੂੰਦ ਨੂੰ, ਸਾਗਰ ਤਕ ਪਹੁੰਚਣਾਂ ਹੈ, ਕਰੋੜਾਂ ਬੂੰਦਾਂ ਦਾ ਸਹਾਰਾ ਲੈਣਾ ਪਵੇਗਾ, ਤਾਂ ਪਹੁੰਚ ਸਕਦੀ ਹੈ। ਐਸਾ ਕੋਈ ਮਨੁੱਖ ਅਗਰ ਧਰਮ ਦੀ ਦੁਨੀਆ ਵਿਚ ਅਗਰ ਅੱਗੇ ਹੈ। ਦੇਖੋ ਇੱਥੋਂ ਰੇਲਵੇ ਸਟੇਸ਼ਨ ਤਕ ਜਾਣਾ ਹੋਵੇ ਤੇ ਰਸਤੇ ਦਾ ਨਾ ਪਤਾ ਹੋਵੇ, ਅਸੀਂ ਕਿਸੇ ਕੋਲੋਂ ਵੀ ਪੁੱਛ ਲੈਂਦੇ ਹਾਂ ਕਿ ਤੂੰ ਜ਼ਰਾ ਸਟੇਸ਼ਨ ਦਾ ਪਤਾ ਦਸ। ਪਹਿਲੇ ਇਹ ਥੋੜੀ ਉਸ ਦੇ ਪਾਸੋਂ ਪੁਛਦੇ ਹਾਂ ਕਿ ਤੂੰ ਮੁਸਲਮਾਣ ਹੈਂ ਤੇ ਫਿਰ ਮੈਂ ਤੇਰੇ ਕੋਲੋਂ ਰਸਤਾ ਪੁਛਾਂ, ਉਂਝ ਨਹੀਂ। ਤੂੰ ਹਿੰਦੂ ਹੈਂ ਤਾਂ ਤੇਰੇ ਕੋਲੋਂ ਰਸਤਾ ਪੁਛਾਂ, ਉਂਝ ਨਹੀਂ। ਤੂੰ ਸਿੱਖ ਯਾ ਕਰਿਸਚਨ ਹੈਂ ਤਾਂ ਮੈਂ ਤੇਰੇ ਕੋਲੋਂ ਰਸਤਾ ਪੁੱਛਾਂ, ਉਂਝ ਨਹੀਂ। ਸਟੇਸ਼ਨ ਦਾ ਰਸਤਾ ਅਸੀਂ ਕਿਸੇ ਕੋਲੋਂ ਵੀ ਪੁੱਛ ਸਕਦੇ ਹਾਂ। ਪਿੰਡ ਦਾ ਰਸਤਾ ਅਸੀਂ ਕਿਸੇ ਕੋਲੋਂ ਵੀ ਪੁੱਛ ਸਕਦੇ ਹਾਂ। ਰੱਬ ਦਾ ਰਸਤਾ ਪੁਛਣਾ ਹੋਵੇ ਤਾਂ ਪਹਿਲੇ ਦੇਖਾਂਗੇ ਮੁਸਲਮਾਨ ਹੈ ਕਿ ਨਹੀਂ, ਦੂਜੇ ਕੋਲੋਂ ਨਹੀਂ ਪੁਛਣਾ। ਹਿੰਦੂ ਹੈ ਕਿ ਨਹੀਂ, ਇਹ ਸਿੱਖ ਹੈ ਕਿ ਨਹੀਂ। ਅਗਰ ਇਹੀ ਸੋਚਣੀ ਗੁਰੂ ਨਾਨਕ ਸਾਹਿਬ ਜੀ ਦੀ ਹੁੰਦੀ ਫਿਰ ਰਾਮਾਨੰਦ ਜੀ ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਸੀ ਬੈਠ ਸਕਦੇ। ਫਿਰ ਜੈ ਦੇਵ ਵਾਸਤੇ ਥਾਂ ਨਹੀਂ ਸੀ। ਫਿਰ ਫਰੀਦ ਵਾਸਤੇ ਤੇ ਬਿਲਕੁਲ ਥਾਂ ਨਹੀਂ ਸੀ, ਉਹ ਪੰਜ ਨਿਮਾਜ਼ਾਂ ਦੀ ਗੱਲ ਕਰੀ ਜਾ ਰਿਹਾ ਹੈ, **ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥** ਅਸੀਂ ਕੋਈ ਪੰਜ ਟਾਇਮ ਥੋੜੀ ਜਾਂਦੇ ਹਾਂ, ਸਾਨੂੰ ਸਿਰਫ਼ ਦੋ ਵਕਤ ਦਾ ਸਤਿਸੰਗ ਦਿੱਤਾ ਗਿਆ ਹੈ ਪਰ ਮੁਸਲਮਾਨਾਂ ਨੂੰ ਪੰਜ ਵਕਤ ਦਾ।

**ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥**
**ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥**

(ਅੰਗ ੧੩੮੧)

ਸਿੱਧਾ ਉਪਦੇਸ਼ ਮੁਸਲਮਾਨ ਨੂੰ ਹੈ। **ਉਠੁ ਫਰੀਦਾ ਉਜੂ ਸਾਜਿ,** ਅਸੀਂ ਉਜੂ ਨਹੀਂ ਸਾਜਦੇਂ, ਅਸੀਂ ਪੰਜ ਇਸ਼ਨਾਨਾ ਨਹੀਂ ਕਰਦੇ ਅਸੀਂ ਪੂਰਾ ਇਸ਼ਨਾਨ ਕਰਦੇ ਹਾਂ। ਉਹ ਪੰਜ ਇਸ਼ਨਾਨਾ ਕਰਦੇ ਨੇ। **ਉਠੁ ਫਰੀਦਾ ਉਜੂ ਸਾਜਿ,** ਅਰਬ ਦੇਸ਼ਾਂ ਵਿਚ ਪਾਣੀ ਦੀ ਬੜੀ ਕਮੀ ਏ, ਬਹੁਤ ਕਮੀ ਹੈ, ਭਿਅੰਕਰ ਕਮੀ ਹੈ। ਖ਼ੁਰਮ ਤੋਂ ਮੈਂ ਤਹਿਰਾਨ ਟਰੇਨ (Train) ਤੇ ਜਾ ਰਿਹਾ ਸੀ। ਇਕ ਬੋਤਲ ਪਾਣੀ ਦੀ ਮੇਰੇ ਕੋਲ ਰਖ ਦਿੱਤੀ। ਮੈਂ ਗਿਲਾਸ ਵਿਚ ਉਦੇਲ ਕੇ

ਪੀਤਾ, ਥੋੜਾ ਜਿਹਾ ਬਚ ਗਿਆ ਤੇ ਮੈਂ ਡੋਲ ਦਿੱਤਾ ਵਾਸ਼ਬੇਸਨ ਵਿਚ। ਉਹ ਇਰਾਨੀ ਬਹਿਰਾ (waiter) ਕਹਿਣ ਲੱਗਾ। ਇਹ ਤੇ ਆਬੇ ਹਿਯਾਤ ਹੈ, ਤੁਸੀਂ ਡੋਲ ਦਿੱਤਾ ਹੈ। ਮੈਂ ਕਿਹਾ ਮੈਂ ਤੇ ਇਤਨਾ ਹੀ ਪੀਣਾ ਸੀ। ਕਹਿਣ ਲਗਾ ਫਿਰ ਉਤਨਾ ਹੀ ਪਾਉਣਾ ਸੀ। ਓਥੇ ਇੱਕ ਇੱਕ ਘੁੱਟ ਦੀ ਬੜੀ ਕਦਰ ਹੈ। ਤੁਸੀਂ ਵਿਚੇ ਹੀ ਰਹਿਣ ਦੇਣਾ ਸੀ। ਉਹ ਜੂਠਾ ਵੀ ਪੀ ਲੈਂਦੇ ਨੇ। ਉਹ ਬਚਿਆ ਹੋਇਆ ਵੀ ਪੀ ਲੈਂਦੇ ਨੇ, ਕਮੀ ਹੈ ਪਾਣੀ ਦੀ। ਬਹੁਤ ਕਮੀ ਹੈ ਅਰਬ ਦੇਸ਼ਾਂ ਵਿਚ। ਹੱਥ ਪੈਰ ਧੋਣ ਦਾ, ਪੰਜ ਇਸ਼ਨਾਨੇ ਦਾ ਮੁਹੰਮਦ ਸਾਹਿਬ ਨੇ ਕਿਹਾ ਸੀ ਕਿਉਂਕਿ ਮਜ਼ਬੂਰੀ ਸੀ, ਪਾਣੀ ਦੀ ਕਮੀ ਸੀ। ਨਹੀਂ ਤੇ ਇਸ਼ਨਾਨ ਦੀ ਕਹਿੰਦੇ, ਹਾਲਾਂ ਕਿਹ ਅਰਬ ਦੇਸ਼ਾਂ ਵਿਚ ਬੜੀ ਭਿਅੰਕਰ ਗਰਮੀ ਪੈਂਦੀ ਹੈ। ਦਰਜਾ ਹਰਾਰਤ ਸ਼ਿਖਰ ਤੇ ਪਹੁੰਚਦਾ ਹੈ। ਪਾਣੀ ਦੀ ਕਮੀ ਹੈ।

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥**

**(ਅੰਗ ੧੩੮੧)**

ਇਹ ਖ਼ੁਦਾ ਦਾ ਮਾਰਗ ਕੋਈ ਵੀ ਦੱਸੇ। ਕਹਿੰਦੇ ਨੇ:-

***ਕੰਚਨ ਹੋਏ ਜੋ ਕੀਚ ਮੇਂ, ਬਿਖ ਮੇਂ ਅੰਮ੍ਰਿਤ ਹੋਏ,***
***ਵਿਦਿਆ ਨਾਰੀ ਨੀਚ ਪੇ, ਚਾਰੋਂ ਲੀਜੇ ਖੋਏ।***

ਰੱਬ ਦਾ ਗਿਆਨ ਚਾਹੇ ਇਸਤ੍ਰੀ ਕੋਲ ਹੈ, ਚਾਹੇ ਸ਼ੂਦਰ ਕੋਲ ਹੈ, ਨੀਚ ਦੇ ਕੋਲ ਹੈ ਯਾ ਕਿਸੇ ਮਹਾਨ ਦੇ ਕੋਲ ਹੈ, ਲੈ ਲਉ। ਭਾਵੇਂ ਸੋਨੇ ਦੀ ਡਲੀ ਚਿੱਕੜ ਵਿਚ ਵੀ ਗਿਰ ਜਾਏ ਚੁੱਕ ਲਉ, ਧੋ ਲਉ। ਇਹ ਥੋੜੀ ਹੈ ਸੋਨੇ ਦੀ ਡਲੀ ਹੁਣ ਚਿੱਕੜ ਵਿਚ ਪਈ ਹੈ ਤੇ ਹੁਣ ਨਹੀਂ ਚੁੱਕਣੀ। ਕਿਸੇ ਕੋਲ ਵੀ ਵਿਦਿਆ ਕਿਸੇ ਕੋਲ ਵੀ ਗਿਆਨ, ਮਨੁੱਖ ਦਾ ਸੰਕੀਰਣ ਮਨ।

ਚੌਥੇ ਪੜਾਅ ਵਿਚ ਕਰਮ ਹੁਣ ਕਰਦਾ ਨਹੀਂ। ਤੁਸੀਂ ਆਖੋਗੇ ਕਰਮ ਨਹੀਂ ਕਰਦਾ? ਨਹੀਂ ਕਰਦਾ। ਕਰਤਾਪਨ ਨਹੀਂ ਰਹਿੰਦਾ। ਉਹਨੂੰ ਇਕ ਸਮਝ ਆ ਜਾਂਦੀ ਏ, ਉਸ ਨੂੰ ਗੁਰਬਾਣੀ ਇੰਝ ਬਿਆਨ ਕਰਦੀ ਏ:-

**ਕਰਮ ਕਰਤ ਹੋਵੈ ਨਿਹਕਰਮ ॥**
**ਤਿਸੁ ਬੈਸਨੋ ਕਾ ਨਿਰਮਲ ਧਰਮ ॥**

(ਅੰਗ ੨੭੪)

ਸੰਸਾਰ ਵਿਚ ਅੱਜ ਤਕ ਜੋ ਕਿਛ ਮਿਲਿਆ ਹੈ, ਕਰ ਕਰ ਕੇ ਮਿਲਿਆ ਹੈ। ਕੁਛ ਵੀ ਤੁਹਾਨੂੰ ਮਿਲਿਆ ਹੈ, ਧਨ, ਸੰਪਦਾ, ਮਹਿਲ ਮਾੜੀਆਂ, ਪਰਵਾਰ ਦੇ ਸੰਬੰਧ ਕਰ ਕਰ ਜੁੜੇ ਨੇ, ਕਰ ਕਰ ਕੇ ਮਿਲੇ ਨੇ। ਬਾਹਰੋਂ ਜੋ ਕੁਛ ਵੀ ਮਿਲਦਾ ਹੈ ਕਰ ਕਰ ਕੇ ਮਿਲਦਾ ਹੈ, ਕਰਮਾਂ ਨਾਲ ਮਿਲਦਾ ਹੈ ਅਤੇ ਬੰਦਾ ਸੋਚਦਾ ਹੈ ਪਰਮਾਤਮਾ ਵੀ ਕਰ ਕਰ ਕੇ ਮਿਲੇਗਾ। ਅਰਥਾਤ ਮੇਰੇ ਕਰਨ ਨਾਲ ਮੈਨੂੰ ਮਿਲਦਾ ਪਰਮਾਤਮਾ ਤੇ ਮੇਰਾ ਕਰਨਾ ਉਹਦੀ ਕੀਮਤ ਹੋ ਗਈ। ਮੇਰਾ ਕਰਨਾ ਉਸ ਦਾ ਮੁੱਲ ਹੋ ਗਿਆ। ਮੇਰੇ ਕਰਮ ਉਹ ਦੀ ਕੀਮਤ ਹੋ ਗਏ। ਮੈ ਇਤਨੇ ਕਰਮ ਕਰਾਂਗਾ, ਪਰਮਾਤਮਾ ਮਿਲ ਗਿਆ। ਫਿਰ ਪਰਮਾਤਮਾ ਵੱਡਾ ਨਹੀਂ ਮੇਰੇ ਕਰਮ ਵੱਡੇ ਨੇ। ਕਰਮਾਂ ਨਾਲ ਪਰਮਾਤਮਾ ਨੂੰ ਵੀ ਖ਼ਰੀਦ ਸਕਦਾ ਹਾਂ।

**ਕੀਮਤਿ ਪਾਇ ਨ ਕਹਿਆ ਜਾਇ ॥**
**ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥**

(ਅੰਗ ੩੪੯)

ਉਹਨੂੰ ਕਰਮਾਂ ਤੇ ਮਾਣ ਨਹੀਂ ਰਹਿ ਜਾਂਦਾ। ਉਹਦੇ ਕੋਲੋਂ ਕਰਮ ਸਹਿਜ ਹੋ ਜਾਂਦਾ ਹੈ, ਉਹ ਕਰਮ ਕਰਦਾ ਨਹੀਂ ਹੈ। ਤੁਸੀਂ ਆਖੋਗੇ ਕਰਦਾ ਨਹੀਂ ਹੈ। ਦੇਖੋ ਸੁਆਸ ਚਲ ਰਹੇ ਨੇ, ਇਹ ਤੁਸੀਂ ਲੈ ਰਹੇ ਹੋ ਕਿ ਆਪਣੇ ਆਪ ਚਲ ਰਹੇ ਨੇ। ਜੇ ਨਾ ਚਲਣ ਤੇ ਅਸੀਂ ਹੋ ਨਹੀਂ ਸਕਦੇ। ਪਰ ਸੁਆਸ ਅਸੀਂ ਨਹੀਂ ਚਲਾ ਰਹੇ, ਚਲ ਰਹੇ ਨੇ। ਸਰੀਰ ਦੇ ਵਿਚ ਖ਼ੂਨ ਅਸੀਂ ਨਹੀਂ ਚਲਾ ਰਹੇ, ਚਲ ਰਿਹਾ ਹੈ। ਦਿਲ ਨੂੰ ਅਸੀਂ ਨਹੀਂ ਧੜਕਾ ਰਹੇ, ਧੜਕ ਰਿਹਾ ਹੈ। ਜੀਵਨ ਵਿਚ ਜੋ ਬਹੁਤ ਲੋੜਵੰਦਾ ਹੈ, ਕੀਮਤੀ ਹੈ, ਆਪੇ ਹੀ ਹੋ ਰਿਹਾ ਹੈ। ਐਸੇ ਪੁਰਸ਼ ਕੋਲ ਕਰਮ ਹੁੰਦਾ ਤੇ ਹੈ ਕਰਮ ਕਰਦਾ ਨਹੀਂ ਹੈ। ਇਸ ਤਰਹ ਹੁੰਦਾ ਹੈ, ਜਿਵੇਂ ਸੁਆਸ ਪਏ ਚਲਦੇ ਨੇ।

**ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ ॥੧॥**

(ਅੰਗ ੭੯੫)

ਜੈਸੇ ਪ੍ਰਾਣ ਪਏ ਚਲਦੇ ਨੇ, ਸ਼ਬਦ ਪਿਆ ਚਲਦਾ ਹੈ, ਕਰਮ ਪਿਆ ਚਲਦਾ ਹੈ। ਕਰਨਾ ਖ਼ਤਮ ਹੋ ਗਿਆ ਹੈ ਔਰ ਪੂਰੀ ਸਮਝ ਆ ਗਈ ਹੈ। ਤਨ ਰੋਟੀ ਤੋਂ ਬਣਿਆ ਹੈ ਅਤੇ ਕਿਰਤ ਕਰਕੇ ਰੋਟੀ ਲੱਭੀ ਹੈ ਔਰ ਜੋ ਮਨ ਹੈ ਇਹ ਰੋਟੀ ਤੋਂ ਨਹੀਂ ਬਣਿਆ। ਜੋ ਆਤਮ ਜੋਤੀ ਹੈ, ਇਹ ਪਦਾਰਥ ਤੋਂ ਨਹੀਂ ਬਣੀ। ਇਹ ਕਿਸ ਤੋਂ ਬਣੀ ਹੈ:-

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

(ਅੰਗ ੪੪੧)

ਮੈਂ ਉਸ ਨੂੰ ਲਭਣਾ ਨਹੀਂ ਆਤਮ ਜੋਤੀ ਨੂੰ, ਕੋਈ ਗੁੰਮ ਨਹੀਂ ਹੋਈ। ਮੈਂ ਉਹਦੇ ਕੋਲ ਨਹੀਂ ਜਾਣਾ ਕਿਉਂਕਿ ਮੇਰੇ ਤੋਂ ਦੂਰ ਨਹੀਂ ਹੈ। ਕੋਲ ਤੇ ਬੰਦਾ ਉਸ ਦੇ ਜਾਵੇ ਜੋ ਆਪਣੇ ਤੋਂ ਦੂਰ ਹੈ। ਦੋ ਸ਼ਬਦ ਮਜ਼ਬੂਰੀ ਵਿਚ ਕਹੇ ਜਾਂਦੇ ਨੇ ਰੱਬ ਦੇ ਕੋਲ ਜਾਣਾ ਹੈ ਤੇ ਰੱਬ ਨੂੰ ਲਭਣਾ ਹੈ। ਲਭਣਾ ਉਸ ਨੂੰ ਪੈਂਦਾ ਹੈ ਜੋ ਗੁੰਮ ਹੋ ਗਿਆ ਹੈ। ਜਾਣਾ ਉਹਦੇ ਕੋਲ ਪੈਂਦਾ ਜੋ ਸਰਬ ਦੇਸੀ ਨਹੀਂ ਹੈ। ਇਕ ਜਗ੍ਹਾ ਹੈ ਤੇ ਇਕ ਜਗ੍ਹਾ ਨਹੀਂ, ਜਿੱਥੇ ਹੈ ਓਥੇ ਜਾਵਾਂਗੇ ਤੇ ਜਿਹੜਾ ਹੈ ਹੀ ਸਰਬ ਦੇਸੀ ਉਹਦੇ ਕੋਲ ਕੀ ਜਾਣਾ। ਜਿਹੜਾ ਹੈ ਹੀ ਸਰਬ ਵਿਆਪਕ ਉਸ ਨੂੰ ਕੀ ਖੋਜਣਾ, ਉਹ ਤੇ ਹੈ। ਇਸ ਨੂੰ ਮੈਂ ਦੋ ਸ਼ਬਦਾਂ ਰਾਹੀਂ ਸਪਸ਼ਟ ਕਰ ਦਿਆਂ। ਇਕ ਬੋਲ ਭਾਈ ਸਾਹਿਬ ਨੰਦ ਲਾਲ ਜੀ ਦਾ ਹੈ ਇਕ ਸ਼ੇਖ ਸਾਅਦੀ ਜੀ ਦਾ ਹੈ।

**ਦੀਦਾਰ ਮੇਂ ਨੁਮਾਈ ਓ ਪਰਹੇਜ਼ ਮੇਂ ਕੁਨੀ**
**ਬਾਜ਼ਾਰਿ ਖੇਸ਼ ਓ ਆਤਿਸ਼ ਮਾ ਤੇਜ਼ ਮੇਂ ਕੁਨੀ।**

ਸਾਅਦੀ ਕਹਿੰਦੇ ਨੇ ਹੇ ਖ਼ੁਦਾ! ਤੂੰ ਦੀਦਾਰ ਦੇਨਾ ਫਿਰ ਬੁਰਕਾ ਕਰ ਲੈਨਾ। ਪੜਦੇ ਵਿਚ ਚਲਾ ਜਾਂਦਾ ਹੈਂ। ਇੰਜ ਨਾ ਕਰ। ਜਦ ਤੂੰ ਪੜਦਾ ਕਰ ਲੈਨਾ, ਬੁਰਕਾ ਕਰ ਲੈਨਾ, ਸਾਡੇ ਵੇਖਣ ਦੀ ਤੜਪ ਵੱਧ ਜਾਂਦੀ ਹੈ। ਸਾਡਾ ਹਿਰਦਾ ਤੜਪ ਕੇ ਰਹਿ ਜਾਂਦਾ ਹੈ, ਤੂੰ ਓਲ੍ਹੇ ਜੋ ਜਾਨੈ, ਛੁਪ ਜਾਨੈ। ਇਹਨੂੰ ਖੋਲ੍ਹਦੇ ਨੇ ਨੰਦ ਲਾਲ, ਬਹੁਤ ਸਾਰ ਸੂਫ਼ੀ ਕਲਾਮ ਨੂੰ ਭਾਈ ਨੰਦ ਲਾਲ ਜੀ ਖੋਲ੍ਹਦੇ ਨੇ। ਭਾਈ ਸਾਹਿਬ ਇਸ ਰਮਜ਼ ਨੂੰ ਇੰਜ ਖੋਲ੍ਹਦੇ ਨੇ।

**ਤੂ ਦਰ ਹਿਜਾਬਿ ਖ਼ੁਦੀ ਯਾਰ ਮਹਿ ਲਕਾ ਕਿ ਕੁਨਦ**

(ਗ਼ਜ਼ਲ ੨੦)

ਸ਼ੇਖ ਸਾਅਦੀ, ਜਦ ਤੈਨੂੰ ਖ਼ੁਦਾ ਨਾ ਦਿਖਾਈ ਦੇਵੇ, ਖ਼ੁਦਾ ਬੁਰਕੇ ਵਿਚ ਨਹੀਂ. ਤੇਰੀਆਂ ਅੱਖਾਂ ਤੇ ਕੋਈ ਪੜਦਾ ਪੈ ਗਿਆ ਹੋਵੇਗਾ। ਹੰਕਾਰ ਦਾ, ਲੋਭ ਦਾ, ਵਾਸ਼ਨਾ ਦਾ। ਤੂੰ ਆਪਣਾ ਪੜਦਾ ਹਟਾ। ਉਹ ਤੇ:-

**ਕਿ ਜਾਹਰ ਜਹੂਰ ਹੈਂ । ਕਿ ਹਾਜਰ ਹਜੂਰ ਹੈਂ ।**

**(ਜਾਪ ਸਾਹਿਬ)**

**ke jaahar jehoor hain | ke haajar hajoor hain |**

ਤੇਰੇ ਤੇ ਹੀ ਪੜਦਾ ਪੈ ਗਿਆ।

**ਹੈ ਕੋਈ ਸਾਜਣੁ ਪਰਦਾ ਤੋਰਾ ॥**

**(ਅੰਗ ੫੬੨)**

**hai koee saajan paradhaa thoraa |**

*Is there any friend who can rip apart the screen of separation?*

ਗੁਰੂ ਅਰਜਨ ਦੇਵ ਜੀ ਮਹਾਰਾਜ ਕਹਿੰਦੇ ਨੇ, ਹੇ ਪ੍ਰਭੂ! ਹੈ ਕੋਈ ਐਸਾ ਪੜਦਾ ਜੋ ਤੈਨੂੰ ਛੁਪਾ ਲਵੇ। ਫਿਰ ਪੜਦਾ ਵੱਡਾ ਹੈ ਰੱਬ ਨਹੀਂ ਵੱਡਾ। ਪੜਦੇ ਦੀ ਪੂਜਾ ਕਰੀਏ, ਰੱਬ ਦੀ ਪੂਜਾ ਕਰਨ ਦੀ ਕੀ ਲੋੜ ਹੈ। ਐਸਾ ਵੀ ਪੜਦਾ ਹੈ ਜਿਹੜਾ ਪਰਮਾਤਮਾ ਨੂੰ ਛੁਪਾ ਦਿੰਦਾ ਹੈ। ਸਾਧਨਾ ਕੀ ਹੈ, ਸਿਰਫ ਅੰਦਰ ਪਰਵੇਸ਼ ਕਰਨਾ ਹੈ। ਧਿਆਨ ਨੂੰ ਇਤਨੀ ਗਹਰਾਈ ਤਕ ਲੈ ਜਾਣਾ ਹੈ ਤਾਕਿ ਆਤਮ ਤਤ ਬ੍ਰਹਮ ਗਿਆਨ ਪ੍ਰਗਟ ਹੋ ਜਾਏ। ਧਿਆਨ ਜਿਤਨਾ ਗਹਰਾ ਜਾਏਗਾ, ਗਿਆਨ ਉਤਨਾ ਉੱਪਰ ਉੱਠੇਗਾ। ਉਤਨੀਆਂ ਬੁਲੰਦੀਆਂ ਨੂੰ ਛੂਏਗਾ। ਐਨ ਕਿਨਕਾ ਮਾਤਰ ਗਿਆਨ ਹੈ ਤੇ ਇਹਦਾ ਧਿਆਨ ਅਜੇ ਬਹੁਤ ਗਹਰਾ ਨਹੀਂ ਹੈ। ਧਿਆਨ ਤੇ ਕਰਮ ਬਾਹਰ ਜਾਣ, ਧਨ ਲਭਦਾ ਹੈ, ਪਦਾਰਥ ਲਭਦੇ ਨੇ। ਸ਼ਬਦ ਤੇ ਧਿਆਨ ਅੰਦਰ ਜਾਏ। ਧੁੰਨ ਤੇ ਧਿਆਨ:-

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥**

**(ਅੰਗ ੮੭੧)**

ਧੁੰਨ ਤੇ ਧਿਆਨ ਅੰਦਰ ਜਾਵੇ ਤੋ ਭਗਵਾਨ ਪ੍ਰਗਟ ਹੁੰਦਾ ਹੈ। ਪਰਮਾਤਮਾ ਦਿਸਣ ਲਗ ਪੈਂਦਾ ਹੈ। ਇਸਲਾਮੀ ਜਗਤ ਵਿਚ ਇਕ ਬਹੁਤ ਅੱਛੀ ਫਕੀਰ ਹੋਈ ਹੈ ਇਸਤ੍ਰੀ ਰਾਵੀਆ, ਉਸਦਾ ਬੜਾ ਜ਼ਿਕਰ ਹੈ। ਜੈਸੇ ਭਾਰਤ ਵਿਚ ਮੀਰਾ ਹੋਈ। ਸਿੱਖ ਜਗਤ ਵਿਚ ਮਾਤਾ ਭਾਗ ਕੌਰ ਹੋਈ ਹੈ। ਇਸਲਾਮ ਵਿਚ ਰਾਵੀਆ ਹੋਈ ਹੈ। ਬੜੀ ਕੀਮਤੀ ਉਹ ਰੂਹ ਸੀ। ਸ਼ਾਮ ਨੂੰ ਰੋਜ਼ ਕੁਰਾਨ ਦੀ ਤਿਲਾਵਤ ਕਰਦੀ ਸੀ। ਇਤਨੀ ਸੁਰ ਵਿਚ ਕਰਦੀ ਸੀ ਕੁਰਾਨ ਦਾ ਰੂਪ ਹੋ ਜਾਂਦੀ ਸੀ। ਲੋਕੀਂ ਸੁਣਨ ਲਈ ਆਉਂਦੇ ਸਨ। ਸ਼ਾਮ ਨੂੰ, ਸੂਰਜ ਗ਼ਰੂਬ ਹੋ ਜਾਏ, ਈਸ਼ਾ ਦੀ ਨਿਮਾਜ਼ ਤੋਂ ਬਾਅਦ। ਉਹ ਤਿਲਾਵਤ ਕਰਦੀ ਸੀ ਪਾਠ ਕਰਦੀ ਸੀ ਅਤੇ ਪਾਠ ਕਰਨ ਦਾ ਉਸ ਦਾ ਐਸਾ ਢੰਗ, ਕੁਰਾਨ ਦਾ ਰੂਪ ਹੋ ਜਾਂਦੀ ਸੀ। ਕੁਰਾਨ ਨੂੰ ਪੜ੍ਹਦਿਆਂ ੨ ਕੁਰਾਨ ਦਾ ਰੂਪ। ਇਸ ਵਾਸਤੇ ਮੈਂ ਅਰਜ਼ ਕਰਦਾ ਹੁਨਾ, ਬਾਣੀ ਜਪਦਿਆਂ ੨ ਮਨੁੱਖ ਬਾਣੀ ਦਾ ਰੂਪ ਨਹੀਂ ਹੋਇਆ ਜਿਤਨੇ ਚਿਰ ਤਕ, ਉਤਨੇ ਤਕ ਦਵੈਤ ਬਣੀ ਰਹੇਗੀ, ਦੂਰੀ ਬਣੀ ਰਹੇਗੀ। ਜਿਸ ਦਿਨ ਬਾਣੀ ਵਿਚ ਮਨੁੱਖ ਦਾ ਧਿਆਨ ਲੀਨ ਹੁੰਦਾ ਹੈ, ਉਹਦੇ ਸਾਰੇ ਵਿਵਹਾਰ ਵਿਚ ਗੁਰਬਾਣੀ ਟਪਕਦੀ ਹੈ, ਝਲਕਦੀ ਹੈ। ਗੀਤਾ ਦਾ ਪਾਠ ਤੇ ਕਰਦਾ ਪਿਆ ਹੈ, ਵਿਵਹਾਰ ਵਿਚ ਗੀਤਾ ਨਹੀਂ ਹੈ। ਗੁਰਬਾਣੀ ਦਾ ਪਾਠ ਤੇ ਕਰਦਾ ਪਿਆ

ਹੈ, ਵਿਵਹਾਰ ਵਿਚ ਤੇ ਦੁਸ਼ਟਪੁਣਾ ਪ੍ਰਗਟ ਪਿਆ ਹੁੰਦਾ ਹੈ। ਕੁਰਾਨ ਦਾ ਪਾਠ ਤੇ ਕਰ ਰਿਹਾ ਹੈ, ਵਿਵਹਾਰ ਦੇ ਵਿਚ ਤੇ ਸ਼ੈਤਾਨ ਪ੍ਰਗਟ ਹੋ ਰਿਹਾ ਹੈ। ਨਹੀਂ, ਅਜੇ ਸਭ ਖੇਡ ਉੱਪਰੋਂ ੨ ਹੈ। ਅਜੇ ਧਿਆਨ ਗਹਰਾ ਨਹੀਂ ਗਿਆ। ਹਸਨ ਰੋਜ਼ ਨਵੇਂ ਤੋਂ ਨਵਾਂ ਪ੍ਰਸ਼ਨ ਕਰ ਦਿੰਦਾ ਸੀ ਰਾਵੀਆ ਤੇ, ਪਾਠ ਤੋਂ ਬਾਅਦ। ਰਾਵੀਆ ਉਸ ਨੂੰ ਬੜੀ ਸਮਝਾਉਂਦੀ ਸੀ, ਬਈ ਤੂੰ ਆਉਂਦਾ ਹੈਂ ਪਾਠ ਸੁਣਨ ਵਾਸਤੇ, ਸੁਣ। ਮੈਂ ਦੇਖਦੀ ਹਾਂ ਤੂੰ ਸੁਣਨ ਵਾਸਤੇ ਨਹੀਂ ਆਉਂਦਾ। ਮੈਂ ਐਸਾ ਦੇਖ ਰਹੀ ਹਾਂ, ਤੂੰ ਬੋਲਣ ਵਾਸਤੇ ਆਉਂਦਾ ਹੈਂ। ਤੂੰ ਤਰਕ ਇਕੱਠੀ ਕਰਦਾ ਹੈਂ, ਤੂੰ ਬੋਲਣ ਵਾਸਤੇ ਆਉਂਦਾ ਹੈਂ, ਸੁਣਦਾ ਨਹੀਂ। ਸੁਣੇਂ ਤੇ ਧਿਆਨ ਥੋੜਾ ਗਹਰਾ ਜਾਵੇ। ਲੇਕਿਨ ਇਹ ਗੱਲ ਹਸਨ ਦੀ ਪਕੜ ਵਿਚ ਨਹੀਂ ਆਉਂਦੀ ਸੀ। ਇਕ ਦਿਨ ਉਹਨੇ ਪ੍ਰਤੱਖ ਪਰਮਾਣ ਦੇ ਰਾਹੀਂ ਸਮਝਾਉਣ ਦਾ ਯਤਨ ਕੀਤਾ। ਪਾਠ ਦਾ ਟਾਈਮ ਤੇ ਹੋ ਗਿਆ ਸੀ ਪਰ ਇਸ ਨੇ ਪਾਠ ਨਹੀਂ ਆਰੰਭ ਕੀਤਾ। ਘਰ ਦੇ ਬਾਹਰ ਮਸ਼ਾਲ ਜਲਦੀ ਸੀ। ਪੁਰਾਣੇ ਜ਼ਮਾਨੇ ਵਿਚ, ਹਰ ਚੌਕ ਦੇ ਉੱਤੇ ਮਸ਼ਾਲਾਂ ਜਲਾਈਆਂ ਜਾਂਦੀਆਂ ਸਨ ਤਾਕਿ ਰਾਤ ਨੂੰ ਰਾਹਗੀਰਾਂ ਨੂੰ ਚਾਨਣਾ ਮਿਲੇ। ਮੈਂ ਕੰਧਾਰ ਤੇ ਗ਼ਜ਼ਨੀ ਵਿਚ ਵੀ ਮਸ਼ਾਲਾਂ ਜਲਦੀਆਂ ਹੋਈਆਂ ਦੇਖੀਆਂ ਸਨ। ਗ਼ਾਲਬਨ ਸੰਨ ਸੱਠ ਦੇ ਵਿਚ। ਇਹ ਇਲੈਕਟਰਸਿਟੀ (Electricity) ਨਹੀਂ ਸੀ, ਬਿਜਲੀ ਨਹੀਂ ਸੀ। ਮਸ਼ਾਲਾਂ ਜਲਾਉਂਦੇ ਸਨ। ਮੈਂ ਗੁਰਦੁਆਰੇ ਵਿਚ ਗ਼ਜ਼ਨੀ ਵਿਚ ਮਸ਼ਾਲ ਜਲਦੀ ਹੋਈ ਦੇਖੀ ਸੀ। ਮਸ਼ਾਲ ਹੀ ਜਲਾਉਂਦੇ ਸਨ। ਚੌਕ ਤੇ ਘਰ ਸੀ ਰਾਵੀਆ ਦਾ, ਤੇ ਚੌਕ ਦੇ ਉੱਤੇ ਮਸ਼ਾਲਚੀ, ਮਸ਼ਾਲ ਜਲਾ ਕੇ ਚਲਾ ਗਿਆ ਸੀ। ਇਹ ਮਸ਼ਾਲ ਦੀ ਰੋਸ਼ਨੀ ਵਿਚ ਕੁੱਝ ਲਭ ਰਹੀ ਸੀ। ਇਤਨੇ ਵਿਚ ਹਸਨ ਆ ਗਿਆ। ਉਹਨੇ ਆਖਿਆ ਰਾਵੀਆ ਕੀ ਖੋਹ ਗਿਆ ਹੈ, ਮੈਂ ਮਦਦ ਕਰਾਂ ਲਭਣ ਦੀ। ਕੀ ਗੁਆਚ ਗਿਆ ਹੈ, ਕੀ ਲਭ ਰਹੀ ਹੈਂ। ਰਾਵੀਆ ਕਹਿੰਦੀ ਏ, ਸੂਈ ਖੋਹ ਗਈ ਏ। ਹਸਨ ਕਹਿੰਦਾ ਹੈ, ਅੰਦਾਜ਼ਾ ਹੈ ਕਿੱਥੇ ਖੋਈ ਏ। ਕਹਿਣ ਲੱਗੀ ਘਰ ਦੇ ਕਮਰੇ ਵਿਚ ਖੋਈ ਏ ਕੋਠੇ ਵਿਚ। ਖਿੜ ਖਿੜਾ ਕੇ ਹਸਨ ਹੱਸ ਪਿਆ। ਕਹਿੰਦਾ, ਸ਼ੱਕ ਤੇ ਮੈਨੂੰ ਕਈ ਦਿਨਾਂ ਦਾ ਸੀ ਕਿ ਤੇਰਾ ਜ਼ਿਮਾਗ਼ ਹਿੱਲਿਆ ਹੋਇਆ ਹੈ। ਅੱਜ ਤੇ ਗਲ ਸਪਸ਼ਟ ਹੋ ਗਈ। ਸੂਈ ਕੋਠੇ ਵਿਚ ਖੋਈ ਏ, ਘਰ ਦੇ ਵਿਚ ਅਤੇ ਲਭਦੀ ਬਾਹਰ ਪਈ ਏਂ। ਕੀ ਕਰਾਂ ਹਸਨ ਘਰ ਦੇ ਵਿਚ ਅੰਧੇਰਾ ਹੈ, ਬਾਹਰ ਰੋਸ਼ਨੀ ਹੈ। ਬਾਹਰ ਮਸ਼ਾਲ ਪਈ ਜਲਦੀ ਏ। ਕੀ ਕਰਾਂ ਘਰ ਦੇ ਵਿਚ ਮਸ਼ਾਲ ਨਹੀਂ ਹੈ। ਤੇ ਪਤਾ ਹੈ ਹਸਨ ਨੇ ਕੀ ਆਖਿਆ, ਘਰ ਦੇ ਵਿਚ ਮਸ਼ਾਲ ਨਹੀਂ ਤੇ ਘਰ ਦੇ ਵਿਚ ਮਸ਼ਾਲ ਜਲਾ। ਰਾਵੀਆ ਕਹਿਣ ਲਗੀ, ਮੂਰਖਾ ਤੈਨੂੰ ਸਮਝਾ ੨ ਕੇ ਮੈਂ ਥੱਕ ਗਈ ਹਾਂ, ਤੂੰ ਮਸ਼ਾਲ ਜਲਾ, ਤੈਨੂੰ ਖ਼ੁਦਾ ਦਾ ਚਾਨਣਾ ਅੰਦਰੋਂ ਲੱਭ ਪਵੇਗਾ। ਕਿੱਥੇ ਬਾਹਰ ਭਟਕਦਾ ਪਿਆ ਹੈਂ,ਕਿਥੋਂ ਤਕ ਭਟਕਦਾ ਰਹੇਂਗਾ। ਇਹ ਤੈਨੂੰ ਸਮਝਾਉਣ ਵਾਸਤੇ ਮੈਂ ਪਾਖੰਡ ਰਚਿਆ ਹੈ। ਤੇਰੀ ਪਕੜ ਵਿਚ ਕੁੱਝ ਗੱਲ ਆ ਜਾਏ। ਉਹ ਅੰਦਰ ਹੈ, ਉਹਦੀ ਤੈਨੂੰ ਸਮਝ ਨਹੀਂ ਸੀ। ਸਮਝ ਪੈਦਾ ਕਰ ਤੇ ਉਹ ਅੰਦਰ ਹੈ।

**ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥**
**ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥**

(ਅੰਗ ੧੦੨)

ਐਸਾ ਮਨੁੱਖ ਚੌਥੇ ਪੜਾਅ ਵਿਚ ਅੰਤਰਮੁਖੀ ਹੋ ਜਾਂਦਾ ਹੈ, ਉਹ ਕਰਮ ਕਰਦਾ ਨਹੀਂ, ਹੁੰਦੇ ਨੇ। ਕਰਮ ਉਸ ਤੋਂ ਹੁੰਦੇ ਨੇ, ਕਰਮ ਕਰਦਾ ਨਹੀਂ।

**ਕਰਮ ਕਰਤ ਹੋਵੈ ਨਿਹਕਰਮ ॥**

ਕਰਤਾਪਨ ਖ਼ਤਮ ਹੋ ਜਾਂਦਾ ਹੈ। ਤੁਸੀਂ ਆਖੋਗੇ ਕਰਮ ਤੇ ਕਰਦਾ ਹੈ ਪਰ ਕਰਤਾਪਨ

ਕਿਸ ਤਰਹ ਖ਼ਤਮ ਹੋ ਜਾਂਦਾ ਹੈ। ਕਰਮ ਉਸ ਤੋਂ ਹੁੰਦੇ ਨੇ, ਕਰਦਾ ਨਹੀਂ, ਇਸ ਤਰਹ ਜਿਸ ਤਰਹ ਸੁਆਸ ਚਲਦੇ ਨੇ, ਚਲਾਉਂਦਾ ਨਹੀਂ। ਖ਼ੂਨ ਨਸਾਂ ਵਿਚ ਚਲਦਾ ਹੈ, ਮਨੁੱਖ ਚਲਾਉਂਦਾ ਨਹੀਂ। ਦਿਲ ਧੜਕਦਾ ਹੈ, ਮਨੁੱਖ ਧੜਕਾਉਂਦਾ ਨਹੀਂ ਏ। ਇਸੇ ਤਰਹ ਅੰਦਰੋਂ ਵਾਹਿਗੁਰੂ ਵਾਹਿਗੁਰੂ ਚਲਦਾ ਹੈ, ਮਨੁੱਖ ਅੰਦਰੋਂ ਵਾਹਿਗੁਰੂ ਚਲਾਉਂਦਾ ਨਹੀਂ। ਆਪੇ ਹੀ ਹੁੰਦਾ ਹੈ, ਸਹਿਜ ਅਵਸਥਾ ਬਣ ਜਾਂਦੀ ਹੈ ਔਰ ਇਹ ਪਰਮਾਤਮਾ ਦੀ ਪ੍ਰਾਪਤੀ ਏ। ਪਰਮਾਤਮਾ ਦੀ ਪ੍ਰਾਪਤੀ ਸ਼ਕਤੀ ਦੀ ਪ੍ਰਾਪਤੀ, ਅਨੰਦ ਵੀ ਪ੍ਰਾਪਤੀ, ਦੈਵੀ ਗੁਣਾਂ ਦੀ ਪ੍ਰਾਪਤੀ, ਮਹਾਨ ਰਸ ਦੀ ਪ੍ਰਾਪਤੀ, ਸੁਹੱਪਣ ਦੀ ਪ੍ਰਾਪਤੀ, ਕੋਮਲਤਾ ਦੀ ਪ੍ਰਾਪਤੀ। ਹਜ਼ਾਰਾਂ ਅਰਬਾਂ ਖ਼ਰਬਾਂ ਗੁਣਾਂ ਨੂੰ ਇਕ ਸ਼ਬਦ ਵਿਚ ਬਿਆਨ ਕਰਨਾ ਹੋਵੇ, ਪਰਮਾਤਮਾ। ਪਰਮਾਤਮਾ ਦੀ ਪ੍ਰਾਪਤੀ ਸਭ ਕੁਛ ਦੀ ਪ੍ਰਾਪਤੀ ਏ। ਸਭ ਕੁਛ ਦੀ ਪ੍ਰਾਪਤੀ। ਸਭ ਕੁਛ ਦੀ ਪ੍ਰਾਪਤੀ ਨਹੀਂ ਹੈ। ਉਹ ਸਭ ਕੁਛ ਪ੍ਰਭੂ ਬਾਹਰ ਨਹੀਂ ਮਿਲੇਗਾ। ਅੱਜ ਤਕ ਜੋ ਕੁਛ ਮਿਲਿਆ ਹੈ ਮਨੁੱਖ ਨੂੰ ਬਾਹਰੋਂ ਮਿਲਿਆ ਹੈ। ਹੁਣ ਮੈਂ ਅਰਜ਼ ਕਰਾਂ ਕਰ ਕਰ ਕੇ ਵੀ ਨਹੀਂ ਮਿਲੇਗਾ, ਪ੍ਰਵਿਰਤ ਕਰਮ। ਕਰਮ ਕਰਕੇ ਥੱਕੇਗਾ, ਟੁੱਟੇਗਾ। ਠੀਕ ਹੈ ਨਿਰਭੈ ਵੀ ਹੋ ਗਿਆ ਹੈ, ਹਿਰਦਾ ਬੈਰਾਗੀ ਵੀ ਹੋ ਗਿਆ ਹੈ, ਮਿਲਾਪ ਤੇ ਕੋਈ ਨਹੀਂ। ਅਗਰ ਮਿਲਾਪ ਵੀ ਕਰਮਾਂ ਨਾਲ ਹੋ ਜਾਏ ਤੇ ਮੇਰਾ ਕੀਤਾ ਹੋਇਆ ਕਰਮ ਪਰਮਾਤਮਾ ਦੀ ਕੀਮਤ ਹੋ ਗਈ। ਕਰ ਕਰ ਕੇ ਨਹੀਂ ਮਿਲਦਾ। ਇਸ ਦੇ ਉੱਪਰ ਇਕ ਪੰਗਤੀ ਅਤੇ ਇਹ ਬੋਲ ਨੇ ਧੰਨ ਗੁਰੂ ਅਰਜਨ ਦੇਵ ਜੀ ਦੇ, **ਘਾਲ ਨ ਮਿਲਿਓ**, ਘਾਲਣਾ ਨਾਲ ਤੇ ਮੈਨੂੰ ਨਹੀਂ ਮਿਲਿਆ, **ਸੇਵ ਨ ਮਿਲਿਓ**, ਸੇਵਾ ਦੇ ਨਾਲ ਤੇ ਨਹੀਂ ਮਿਲਿਆ, ਦਾਨ ਪੁੰਨ ਦੇ ਨਾਲ ਵੀ ਨਹੀਂ ਮਿਲਿਆ, ਦਾਨ ਵੀ ਸੇਵਾ ਹੈ। ਸਰੀਰਕ ਮਿਹਨਤ ਨਾਲ, ਦਿਮਾਗ਼ੀ ਮਿਹਨਤ ਨਾਲ ਧਨ ਕਮਾਇਆ, ਦਾਨ ਕੀਤਾ, ਸੇਵਾ ਹੈ, ਸਿਮਰਨ ਨਹੀਂ ਹੈ। ਮਹਾਰਾਜ ਕਹਿੰਦੇ ਨੇ ਸੇਵਾ ਨਾਲ ਵੀ ਨਹੀਂ ਮਿਲਿਆ, ਜਪ ਨਾਲ ਵੀ ਨਹੀਂ ਮਿਲਿਆ, ਪਰ ਮਿਲਿਆ ਤੇ ਹੈ ਫਿਰ ਕਿਵੇਂ ਮਿਲਿਆ। ਸਤਿਗੁਰ ਦਸਦੇ ਨੇ:-

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥**

(ਅੰਗ ੬੭੨)

ਅਚਨਚੇਤ ਮਿਲਿਆ, ਆਪਣੇ ਆਪ ਮਿਲਿਆ ਹੈ। ਮੇਰਾ ਕੋਈ ਵੀ ਕਰਮ ਇਸ ਮਹਾਨ ਅਨੰਦ ਦੀ ਕੀਮਤ ਨਹੀਂ ਹੈ। ਮੇਰੀ ਕੋਈ ਵੀ ਘਾਲਣਾ, ਇਸ ਮਹਾਨ ਰਸ ਦੀ ਕੀਮਤ ਨਹੀਂ ਹੈ। ਘਾਲਣਾ ਘਾਲ ਘਾਲ ਕੇ ਇਤਨਾ ਪਤਾ ਚਲਦਾ ਹੈ, ਕਰਮ ਕਰ ਕਰ ਕੇ ਇਤਨਾ ਪਤਾ ਜ਼ਰੂਰ ਚਲਦਾ ਹੈ, ਕੀ, ਮੇਰਾ ਕੋਈ ਵੀ ਕਰਮ ਉਸ ਦੀ ਕੀਮਤ ਨਹੀਂ ਹੈ। ਮੇਰੇ ਕੋਈ ਵੀ ਕਰਮ ਦਾ ਇਹ ਅਨੰਦ ਫਲ ਨਹੀਂ ਹੈ। ਲੇਕਿਨ ਕਰਮ ਕੀਤੇ ਬਿਨਾਂ ਇਹ ਸਮਝ ਨਹੀਂ ਆਉਂਦੀ, ਕੀ? ਕਿ ਕਰ ਕਰ ਕੇ ਨਹੀਂ ਮਿਲਦਾ, ਨਿਹਕਰਮ ਹੋ ਕੇ ਮਿਲਦਾ ਹੈ। ਹੱਥ ਪੈਰ ਨਾਲ ਕਰਮ ਕਰਦਿਆਂ ਨਹੀਂ ਮਿਲਦਾ, ਮਾਨਸਿਕ ਕਰਮ ਨਾਲ ਵੀ ਨਹੀਂ ਮਿਲਦਾ, ਨਿਸ਼ਕਰਮ ਨਾਲ ਮਿਲਦਾ ਹੈ। ਮਨ ਨੂੰ ਨਿਸ਼ਕਰਮ ਕਰਨਾ ਹੈ, ਕੋਈ ਵਿਚਾਰ ਨਾ ਚਲਣ। ਵਿਚਾਰ ਰੁਕ ਜਾਣ, ਜੈਸੇ ਵਿਚਾਰ ਸ਼ਾਂਤ ਹੁੰਦੇ ਨੇ, ਨਿਰੰਕਾਰ ਪ੍ਰਗਟ ਹੋ ਜਾਂਦਾ ਹੈ, ਇਸੇ ਨੂੰ ਕਿਹਾ ਹੈ:-

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ॥**

(ਅੰਗ ੨੯੩)

ਉਸ ਨੂੰ ਸੁੰਨ ਸਮਾਧ ਆਖਿਆ ਹੈ। ਵਿਚਾਰ ਵੀ ਨਹੀਂ ਚਲਦੇ ਪਏ, ਕੋਈ ਸਰੀਰਕ ਕਰਮ ਵੀ ਨਹੀਂ, ਕੋਈ ਮਾਨਸਿਕ ਕਰਮ ਵੀ ਨਹੀਂ। ਪਰਮਾਤਮਾ ਹੀ ਪਰਮਾਤਮਾ। ਐਸੀ

ਹਾਲਤ ਵਿਚ ਉਹ ਜੋ ਕੁਛ ਕਰਦਾ ਹੈ, ਕਰਦਾ ਨਹੀਂ, ਉਸ ਤੋਂ ਹੁੰਦਾ ਹੈ। ਇਹ ਹਾਲਤ ਅੰਦਰੋਂ ਲਭਦੀ ਹੈ। ਕਹਿੰਦੇ ਨੇ ਬਾਰ੍ਹਾਂ ਸਾਲ ਦੀ ਲੰਬੀ ਸਾਧਨਾ ਤੋਂ ਬਾਅਦ, ਸਿਧਾਰਥ ਮਹਾਤਮਾ ਬੁੱਧ ਹੋ ਕੇ ਜਦੋਂ ਘਰ ਗਿਆ, ਪਿਉ ਨੇ ਪਹਿਲੇ ਤੇ ਬੜਾ ਡਾਂਟਿਆ ਹੈ। ਰਾਜੇ ਦਾ ਲੜਕਾ ਭਿਖਾਰੀ ਬਣ ਕੇ ਆਇਆ ਹੈਂ। ਹੱਥ ਦੇ ਵਿਚ ਤੇਰੇ ਭਿਖਸ਼ਾ ਪਾਤਰ ਹੈ। ਇਹ ਦੱਸ, ਕੀ ਮਿਲਿਆ ਤੈਨੂੰ ਭਟਕ ਭਟਕ ਕੇ। ਕੀ ਮਿਲਿਆ ਹੈ, ਇਹ ਮਹਾਤਮਾ ਬੁੱਧ ਦੇ ਬੋਲ ਨੇ, ਸਿਧਾਰਥ ਦੇ ਬੋਲ ਨੇ, ਬਾਪੂ ਮਿਲਿਆ ਤੇ ਕੁਛ ਵੀ ਨਹੀਂ। ਪਰ ਜੋ ਮਿਲਿਆ ਹੋਇਆ ਸੀ, ਉਸ ਦਾ ਪਤਾ ਚਲ ਗਿਆ ਹੈ। ਪਹਿਲੇ ਪਤਾ ਨਹੀਂ ਸੀ। ਇਕ ਬਹੁਤ ਵੱਡਾ ਖ਼ਜ਼ਾਨਾ ਕੋਲ ਸੀ, ਪਤਾ ਨਹੀਂ ਸੀ। ਹੁਣ ਮੈਨੂੰ ਪਤਾ ਚਲ ਗਿਆ ਹੈ, ਪਹਿਲੇ ਖ਼ਜ਼ਾਨੇ ਦੇ ਹੁੰਦਿਆਂ ਹੋਇਆਂ ਮੈਂ ਭਿਖਾਰੀ ਸੀ, ਹੁਣ ਮੈਂ ਬਾਦਸ਼ਾਹ ਹਾਂ।

**ਖ਼ਜਾਨਾ ਹੂ ਛੁਪਾਇਆ ਮੁਝ ਕੋ, ਮੁਸ਼ਤੇ ਖ਼ਾਕੇ ਸਹਰਾ ਨੇ,**
**ਕਿਸੀ ਕੋ ਕਿਆ ਖ਼ਬਰ ਹੈ ਕੌਨ ਹੂੰ ਮੈਂ ਕਿਸ ਕੀ ਦੌਲਤ ਹੂੰ।**

ਇਕਬਾਲ, ਕਹਿੰਦੇ ਨੇ ਬਹੁਤ ਵੱਡਾ ਖ਼ਜ਼ਾਨਾ ਰਸ ਦਾ, ਅਨੰਦ ਦਾ, ਖੇੜੇ ਦਾ, ਸੰਪਦਾ ਦਾ, ਖੁਸ਼ੀਆਂ ਦਾ, ਸ਼ਕਤੀ ਦਾ, ਪਰ ਕੀ ਕਰਾਂ ਰੇਤ ਦੇ ਵਿਚ ਦਬਿਆ ਪਇਆ ਹਾਂ, ਤਨ ਦੇ ਵਿਚ ਦਬਿਆ ਪਿਆ ਹਾਂ। ਬਸ ਇਸ ਰੇਤ ਨਾਲ ਹੀ ਮੈਂ ਖੇਡਦਾ ਪਿਆ ਹਾਂ, ਅੰਦਰ ਪਰਵੇਸ਼ ਹੀ ਨਹੀਂ ਕੀਤਾ। **ਖ਼ਜਾਨਾ ਹੂ ਛੁਪਾਇਆ ਮੁਝ ਕੋ, ਮੁਸ਼ਤੇ ਖ਼ਾਕੇ ਸਹਰਾ ਨੇ, ਕਿਸੀ ਕੋ ਕਿਆ ਖ਼ਬਰ ਹੈ ਕੌਨ ਹੂੰ ਮੈਂ ਕਿਸ ਕੀ ਦੌਲਤ ਹੂੰ।**

ਚੌਥੇ ਪੜਾਅ ਵਿਚ ਕਰਮ ਸਹਿਜ ਹੋ ਜਾਂਦਾ ਹੈ। ਸਹਿਜ ਸਵੈਮ ਤੋਂ ਜਨਮਦਾ ਹੈ। ਭਾਵ ਆਪਣੇ ਆਪ ਕਰਮ ਹੋ ਰਹੇ ਨੇ ਉਹ ਕਰਦਾ ਨਹੀਂ ਹੈ।

**ਹਰਿ ਚਉਥੜੀ ਲਾਵ ਮਨਿ ਸਹਜੁ ਭਇਆ ਹਰਿ ਪਾਇਆ ਬਲਿ ਰਾਮ ਜੀਉ ॥**

ਹੁਣ ਕਰਨਾ ਨਹੀਂ, ਨਿਸ਼ਕਰਮ ਹੋ ਗਏ ਹਾਂ,

**ਕਰਮ ਕਰਤ ਹੋਵੈ ਨਿਹਕਰਮ ॥**

ਜੈਸੇ ਮਨ ਨਿਸ਼ਕਰਮ ਹੋਇਆ ਹੈ, ਪਰਮਾਤਮਾ ਪ੍ਰਗਟ ਹੋ ਗਿਆ ਹੈ। ਸਾਰਾ ਕਰਨਾ ਇਸ ਵਾਸਤੇ ਹੈ ਕਿ ਨਿਸ਼ਕਰਮ ਹੋ ਜਾਈਏ। ਮਨ ਟਿਕ ਜਾਏ ਅਤੇ ਜੇ ਮਨ ਟਿਕ ਜਾਏ ਤੇ ਮਨ ਕੁਛ ਵੀ ਨਹੀਂ ਕਰਦਾ। ਪਰਮਾਤਮਾ ਮਿਲਦਾ ਪਰ ਕਰ ਕਰ ਕੇ ਨਹੀਂ ਮਿਲਦਾ, ਨਾ ਕਰਨ ਨਾਲ ਮਿਲਦਾ ਹੈ। ਮੈਂ ਅਰਜ਼ ਕਰਾਂ ਨਾ ਕਰਨ ਨਾਲ ਮਿਲਦਾ ਹੈ। ਹੋਰ ਕੁੱਝ ਚੰਗੇ ਸ਼ਬਦ ਮੈਨੂੰ ਲਭਦੇ ਨਹੀਂ ਪਏ। **ਕਰਮ ਕਰਤ ਹੋਵੈ ਨਿਹਕਰਮ ॥** ਜਦ ਮੈਨੂੰ ਕਈ ਮਿਲਦੇ ਨੇ ਅੱਜ ਚਾਰ ਪਾਠ ਕੀਤੇ ਨੇ ਜਪੁਜੀ ਸਾਹਿਬ ਜੀ ਦੇ, ਅੱਜ ਛੇ ਪਾਠ ਕੀਤੇ ਨੇ ਸੁਖਮਨੀ ਸਾਹਿਬ ਦੇ। ਤੂੰ ਕੀਤੇ ਨੇ, ਕਰਨਾ ਤੇ ਚਲ ਰਿਹਾ ਹੈ। ਇਸ ਕਰਨ ਦੇ ਨਾਲ ਨਾਲ ਕਿਧਰੇ ਨਿਸ਼ਕਰਮ ਵੀ ਪ੍ਰਗਟ ਹੋਵੇ ਤਾਂ ਤੇ ਖੇਡ ਬਣਦੀ ਹੈ, ਵਰਨਾ ਨਹੀਂ। ਕਰਨਾ ਜਾਰੀ ਏ, ਕਰਨ ਨਾਲ ਇਕ ਦਿਨ ਸਮਝ ਆਉਂਦੀ ਏ, ਕੀ? ਕਰਨ ਨਾਲ ਨਹੀਂ ਮਿਲੇਗਾ। ਕਰ ਕਰ ਕੇ ਸਮਝ ਆਉਂਦੀ ਏ। ਪਰ ਜਿਤਨੇ ਚਿਰ ਤਕ ਇਹ ਸਮਝ ਨਹੀਂ ਆਉਂਦੀ ਕਿ ਸਹਿਜ ਅਵਸਥਾ ਵਿਚ ਮਿਲੇਗਾ, ਨਿਸ਼ਕਰਮ ਨਾਲ ਮਿਲੇਗਾ, ਉਤਨੇ ਚਿਰ ਤਕ ਇਹ ਕਰਨਾ ਜਾਰੀ ਰਹਿੰਦਾ ਹੈ। ਕਈ ਦਫ਼ਾ ਤੇ ਜ਼ਿੰਦਗੀ ਦਾ ਅੰਤ ਹੋ ਜਾਂਦਾ ਹੈ ਤੇ ਕਰਮ ਕਾਂਡ ਜਾਰੀ ਰਹਿੰਦਾ ਹੈ। ਖੇਡ

ਬਣਦੀ ਨਹੀਂ, ਉਹ ਅਵਸਥਾ ਬਣਦੀ ਨਹੀਂ। ਮਹਾਰਾਜ ਕਹਿੰਦੇ ਨੇ, ਸਹਿਜ ਅਵਸਥਾ ਬਣ ਗਈ, ਹੁਣ ਸਭ ਕੁੱਝ ਸੁਤੇ-ਸਿੱਧ ਹੋ ਰਿਹਾ ਹੈ ਔਰ ਪਰਿਪੂਰਨ ਪਰਮਾਤਮਾ ਦੀ ਪ੍ਰਾਪਤੀ ਹੋ ਗਈ ਹੈ।

**ਗੁਰਮੁਖਿ ਮਿਲਿਆ ਸੁਭਾਇ ਹਰਿ ਮਨਿ ਤਨਿ ਮੀਠਾ ਲਾਇਆ ਬਲਿ ਰਾਮ ਜੀਉ ॥**
**ਹਰਿ ਮੀਠਾ ਲਾਇਆ ਮੇਰੇ ਪ੍ਰਭ ਭਾਇਆ ਅਨਦਿਨੁ ਹਰਿ ਲਿਵ ਲਾਈ ॥**
**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥**

ਮਨ ਭਾਉਂਦੇ ਪਦਾਰਥ ਦੀ ਪ੍ਰਾਪਤੀ ਹੋ ਗਈ। ਜਦ ਪ੍ਰਾਪਤੀ ਹੋ ਗਈ ਤੋ ਖ਼ਾਹਿਸ਼ਾਂ ਮਿਟ ਗਈਆਂ। ਸੰਸਾਰ ਵਿਚ ਇਕ ਖ਼ਾਹਿਸ਼ ਪੂਰੀ ਹੋਵੇ ਦਸ ਪੈਦਾ ਹੋ ਜਾਂਦੀਆਂ ਹਨ। ਇਕ ਪਦਾਰਥ ਮਿਲਿਆ ਹੈ ਦਸ ਪਦਾਰਥਾਂ ਦੀ ਇੱਛਾ ਪੈਦਾ ਹੋ ਜਾਏਗੀ। ਕੁਛ ਵੀ ਮਿਲੇ ਖ਼ਾਹਿਸ਼ਾਂ ਮਿਟਦੀਆਂ ਨਹੀਂ। ਪਰਮਾਤਮਾ ਦੇ ਮਿਲਦਿਆਂ ਸਾਰੀਆਂ ਇੱਛਾਵਾਂ ਸ਼ਾਂਤ ਹੋ ਜਾਂਦੀਆਂ ਨੇ।

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**

(ਅੰਗ ੯੧੭)

ਸਭ ਸ਼ਾਂਤ ਹੋ ਜਾਂਦੀਆਂ ਨੇ। ਸਾਰੀਆਂ ਇਛਾਵਾਂ ਕਦੋਂ ਪੂਰੀਆਂ ਹੁੰਦੀਆਂ ਨੇ:-

**ਸਭੇ ਇਛਾ ਪੂਰੀਆ ਜਾ ਪਾਇਆ ਅਗਮ ਅਪਾਰਾ ॥**

(ਅੰਗ ੭੪੭)

ਜਿਤਨੇ ਚਿਰ ਤਕ ਉਹ ਨਹੀਂ ਮਿਲਿਆ, ਇੱਛਾ ਪੈਦਾ ਹੁੰਦੀ ਰਹੇਗੀ ਤੇ ਇੱਛਾਵਾਂ ਦਾ ਪੈਦਾ ਹੋਣਾ, ਕਾਮਨਾਵਾਂ ਕਰਕੇ ਸਾਧਨਾ ਕਰਨੀ, ਇਹ ਗੱਲ ਸਮਝ ਆ ਗਈ ਕਿ ਉਸ ਪਰਮਾਤਮਾ ਦਾ ਬੋਧ ਇਸ ਦੇ ਕੋਲ ਨਹੀਂ ਹੈ। ਮਨ ਭਾਉਂਦਾ ਪਦਾਰਥ ਕੀ ਹੈ? ਮਨ ਭਾਉਂਦੀ ਇੱਛਾ ਪੂਰੀ ਹੋਣੀ ਕੀ ਏ? ਪਰਮਾਤਮਾ ਦਾ ਮਿਲਣਾ ਹੀ ਸਾਰੀਆਂ ਇੱਛਾਵਾਂ ਦੀ ਪੂਰਤੀ ਹੈ। ਇੱਛਾ ਦੀ ਪੂਰਤੀ, ਇੱਛਾ ਦੀ ਪੂਰਤੀ ਨਹੀਂ ਹੈ। ਇੱਛਾ ਪੂਰੀ ਹੋ ਗਈ ਦਸ ਪੈਦਾ ਹੋ ਜਾਣਗੀਆਂ। ਜ਼ਿੰਦਗੀ ਖ਼ਾਹਿਸ਼ਾਂ ਵਿਚ ਰਹੇਗੀ।

**ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ ॥**

ਵਧਾਈ ਤੋਂ ਮਤਲਬ ਹੈ, ਹਰ ਵਕਤ ਵਾਧਾ, ਵਧਦਾ ਜਾ ਰਿਹਾ ਹੈ। ਜੋ ਰਸ ਮਿਲਿਆ, ਰੁਕਿਆ ਹੋਇਆ ਨਹੀਂ ਤੇ ਸੰਤ ਛੋੜ ਦੇਣ, ਰਸ ਵਧਦਾ ਜਾ ਰਿਹਾ ਹੈ, ਖੇੜਾ ਵਧਦਾ ਜਾ ਰਿਹਾ ਹੈ, ਅਨੰਦ ਵਧਦਾ ਜਾ ਰਿਹਾ ਹੈ, ਪ੍ਰਕਾਸ਼ ਵਧਦਾ ਜਾ ਰਿਹਾ ਹੈ। ਜ਼ਿੰਦਗੀ ਦੇ ਅੰਤਮ ਸਮੇਂ ਤਕ ਇਹ ਸ਼ਕਤੀ, ਇਹ ਗੁਣ ਵਧਦੇ ਹੀ ਜਾਂਦੇ ਨੇ, ਵਾਧਾਈ, ਵਾਧਾ ਬਣਿਆ ਰਹਿੰਦਾ ਹੈ।

**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥੧੯॥**

(ਅੰਗ ੩੦੦)

ਸਵਾਇਆ ਹੁੰਦਾ ਜਾ ਰਿਹਾ ਹੈ, ਵਧਦਾ ਜਾ ਰਿਹਾ ਹੈ। ਉਹ ਆਪ ਆਸੀਮ ਹੈ, ਉਸ ਦਾ ਅਨੰਦ ਵੀ ਆਸੀਮ ਹੈ। ਕਿਸੇ ਸੀਮਾ ਵਿਚ ਤੇ ਨਹੀਂ ਪਹੁੰਚਦਾ। ਉਹ ਆਪ ਆਸੀਮ ਹੈ, ਉਹਦੀ ਸ਼ਕਤੀ ਵੀ ਆਸੀਮ ਹੈ। ਤੇ ਐਸੇ ਮਨੁੱਖ ਦੀ ਸ਼ਕਤੀ ਦੀ ਵੀ ਸੀਮਾ ਨਹੀਂ ਹੁੰਦੀ ਵਧਦੀ ਜਾਂਦੀ ਹੈ। ਨਾਪ ਤੋਲ ਨਹੀਂ ਸਕਦੇ ਕਿ ਇਸ ਭਗਤ ਕੋਲ ਕਿਤਨਾ

ਅਨੰਦ ਹੈ। ਉਹ ਤੇ ਰੋਜ਼ ਰੋਜ਼ ਵੱਧ ਰਿਹਾ ਹੈ, ਖਿਨ ਖਿਨ ਵਿਚ ਵਧਦਾ ਜਾ ਰਿਹਾ ਹੈ। ਨਾਪ ਨਹੀਂ ਸਕਦੇ ਇਹਦੇ ਕੋਲ ਕਿਤਨੇ ਗੁਣ ਨੇ ਉਹ ਤੇ ਰੋਜ਼ ਰੋਜ਼ ਵਧਦੇ ਜਾ ਰਹੇ ਨੇ। ਆਸੀਮ ਹੈ ਪ੍ਰਭੂ ਤੋ ਆਸੀਮਤਾ ਦੀ ਪ੍ਰਾਪਤੀ ਹੋ ਗਈ ਹੈ। ਵਾਧਾਈ, ਵਧਦਾ ਹੀ ਜਾ ਰਿਹਾ ਹੈ, ਸਭ ਕੁਛ ਵਧਦਾ ਜਾ ਰਿਹਾ ਹੈ। ਵਾਧਾ ਪਨ ਹੋ ਗਿਆ।

**ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ ॥**

ਐਸਾ ਇਹ ਕਾਰਜ ਅਨੰਦ ਕਾਰਜ, ਉਸ ਪਰਿਪੂਰਨ ਪਰਮਾਤਮਾ ਨੇ ਆਪ ਰਚਾਇਆ। ਜੀਵ ਆਤਮਾ ਵਿਚ ਵਿਗਾਸ ਪੈਦਾ ਹੋ ਗਿਆ, ਖੇੜਾ ਪੈਦਾ ਹੋ ਗਿਆ ਹੈ ਔਰ ਸਭ ਕੁੱਝ ਸਹਿਜ ਹੋ ਗਿਆ ਹੈ, ਕਰਨਾ ਖ਼ਤਮ ਹੋ ਗਿਆ ਹੈ। ਚੌਥੀ ਲਾਂਵ ਵਿਚ ਜਿਹੜਾ ਚਲਣਾ ਹੈ, ਉਹ ਤੇ ਖ਼ਤਮ ਹੋ ਗਿਆ ਹੈ, ਪੂਰੀ ਹੋ ਗਈ, ਕਰਨਾ ਖ਼ਤਮ ਹੋ ਗਿਆ। ਜੀਵਣਾ ਆਰੰਭ ਹੋ ਗਿਆ ਹੈ। ਕਰਨਾ ਕੁਛ ਵੀ ਨਹੀਂ ਹੈ, ਹੁਣ ਉਹਦੇ ਵਿਚ ਜਿਊਣਾ ਹੈ।

**ਜਨੁ ਨਾਨਕੁ ਬੋਲੇ ਚਉਥੀ ਲਾਵੈ ਹਰਿ ਪਾਇਆ ਪ੍ਰਭੁ ਅਵਿਨਾਸੀ ॥੪॥੨॥**

ਉਸ ਪਰਿਪੂਰਨ ਪਰਮਾਤਮਾ ਨੂੰ ਪਰਾਪਤ ਕਰ ਲਿਆ ਹੈ, ਜੋ ਨਾਸ ਤੋਂ ਰਹਿਤ ਹੈ। ਜਿਸ ਦੀ ਖ਼ਾਤਿਰ ਕਰਮਾਂ ਵਿਚ ਪਰਵਿਰਤ ਹੋਏ ਸੀ, ਕਰਦੇ ਰਹੇ ਸੀ, ਕਰਦੇ ਰਹੇ ਸੀ, ਅੱਜ ਨਿਸ਼ਕਰਮ ਹੋ ਗਏ ਹਾਂ, ਪਰਮਾਤਮਾ ਦਾ ਮਿਲਣ ਹੋ ਗਿਆ ਹੈ।

**ਜਿਤਨੇ ਸ਼ਬਦ ਸਨ, ਜਿਤਨਾ ਮੈਂ ਖ਼ੁਲਾਸਾ ਕਰ ਸਕਦਾ ਸੀ, ਜਿਤਨਾ ਸਮਾਂ ਸੀ, ਤੁਛ ਬੁੱਧੀ ਅਨੁਸਾਰ ਤੁਹਾਡੇ ਸਾਹਮਣੇ ਵਿਚਾਰਾਂ ਰਖੀਆਂ ਨੇ। ਧੰਨ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਧੰਨ ਗੁਰੂ ਰਾਮਦਾਸ ਜੀ ਮਹਾਰਾਜ ਮਹਿਰਾਮਤ ਕਰਨ। ਜਿੰਨ੍ਹਾਂ ਦੀ ਇਸ ਰਚਨਾ ਦੀ ਵਿਚਾਰ, ਕੁੱਝ ਸੰਗਤਾਂ ਦੀ ਮੰਗ ਮੁਤਾਬਿਕ ਆਰੰਭ ਕੀਤੀ ਸੀ। ਇਹ ਇੰਜ ਕਹਿ ਲਉ ਮੇਰਾ ਸਮਾਂ ਸਮਾਪਤ, ਮੇਰੀ ਕਥਨ ਸ਼ਕਤੀ ਸਮਾਪਤ, ਮੇਰੀ ਸੋਚਣ ਸ਼ਕਤੀ ਦੀ ਸਮਾਪਤੀ ਹੈ। ਇਹਨਾਂ ਚਾਰ ਲਾਵਾਂ ਦੇ ਵਿਚਾਰਾਂ ਦੀ ਸਮਾਪਤੀ ਨਹੀਂ ਹੈ।**

**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫ਼ਤਹਿ ॥**

